# ਪ੍ਰਆਧੀ ਸ਼ਬਦ-ਕੋਸ਼




ਭਾਸ਼ਾ ਵਿਭਾਗ, ਪੰਜਾਬ, ਪਟਿਆਲਾ

੧੯੬੦

ਪਹਿਲੀ ਵਾਰ ੧,੦੦੦

ਮੁੱਲ ੫ ਰੁਪੈ ੭੫ ਨਵੇਂ ਪੈਸੇ

# ਪੁਆਧੀ ਸ਼ਬਦ-ਕੋਸ਼








ਭਾਸ਼ਾ ਵਿਭਾਗ, ਪੰਜਾਬ, ਪਟਿਆਲਾ
੧੯੬੦

ਪਹਿਲੀ ਵਾਰ ੧,੦੦੦

ਮੁੱਲ ੫ ਰੁਪਏ ੭੫ ਨਵੇਂ ਪੈਸੇ

# ਦੋ ਸ਼ਬਦ

ਸਾਹਿਤ ਕੌਮਾਂ ਦਾ ਇਕ ਵਡਮੁੱਲਾ ਵਿਰਸਾ ਹੁੰਦਾ ਹੈ ਅਤੇ ਭਾਸ਼ਾ ਇਸ ਵਿਰਸੇ ਦੀ ਸੰਭਾਲ ਦਾ ਇਕੋ ਇਕ ਸਾਧਨ । ਭਾਸ਼ਾ ਦਾ ਗਿਆਨ ਸਾਹਿਤ ਦੇ ਰਸ ਨੂੰ ਮਿੱਠਾ ਬਣਾ ਦਿੰਦਾ ਹੈ । ਭਾਸ਼ਾ ਦਾ ਭੰਡਾਰ ਉਸ ਦੇ ਸ਼ਬਦ-ਕੋਸ਼ ਹੁੰਦੇ ਹਨ । ਇਨ੍ਹਾਂ ਤੋਂ ਕਿਸੇ ਭਾਸ਼ਾ ਦੀ ਅਮੀਰੀ ਤੇ ਗਰੀਬੀ ਜਾਣੀ ਜਾਂਦੀ ਹੈ । ਸ਼ਬਦ-ਕੋਸ਼ ਭਾਸ਼ਾ ਦੇ ਨਿਕਾਸ ਤੇ ਵਿਕਾਸ ਨੂੰ ਨਿਰੂਪਣ ਕਰਦੇ ਹਨ । ਇਸ ਲਈ ਇਨ੍ਹਾਂ ਦਾ ਨਿਰਮਾਣ ਇਕ ਬੁਨਿਆਦੀ ਕੰਮ ਹੈ ਜਿਸ ਨੂੰ ਸਾਹਿਤ ਤੇ ਭਾਸ਼ਾ ਸੇਵੀ ਸਦਾ ਹੀ ਪਹਿਲ ਦੇਣ ਦਾ ਜਤਨ ਕਰਦੇ ਆਏ ਹਨ ।

ਪੰਜਾਬੀ ਦਾ ਇਕ ਮੂੰਹ ਚੜ੍ਹਿਆ ਅਖਾਣ ਹੈ ਕਿ ਬੋਲੀ ਬਾਰ੍ਹੀਂ ਕੋਹੀਂ ਬਦਲਦੀ ਹੈ । ਇਸ ਦਾ ਦਾ ਪਰਤਖ ਮਤਲਬ ਇਹ ਹੈ ਭੂਗੋਲਕ ਅਸਰ ਬੋਲੀ ਦਾ ਮੁਹਾਂਦਰਾ ਢਾਲਣ ਵਿਚ ਅਹਿਮ ਹਿੱਸਾ ਪਾਉਂਦੇ ਹਨ । ਇਸੇ ਲਈ ਹਰੇਕ ਭਰਵੀਂ ਤੇ ਵਿਸ਼ਾਲ ਬੋਲੀ ਦੀਆਂ ਕਈ ਉਪ-ਬੋਲੀਆਂ ਹੁੰਦੀਆਂ ਹਨ ਅਤੇ ਇਨ੍ਹਾਂ ਦੀ ਹੋਂਦ ਬੋਲੀ ਦੇ ਪੀਢੇ ਤਾਣੇ ਪੇਟੇ ਨੂੰ ਦਰਸਾਉਂਦੀ ਹੈ । ਕਿਸੇ ਬੋਲੀ ਦੇ ਪਰਮਾਣੀਕ ਕੋਸ਼ ਵਿਚ ਸਾਰੀਆਂ ਉਪ-ਬੋਲੀਆਂ ਦੇ ਸ਼ਬਦਾਂ ਦਾ ਹੋਣਾ ਜਿੱਥੇ ਜ਼ਰੂਰੀ ਹੈ ਉਥੇ ਉਪ-ਬੋਲੀਆਂ ਦੀਆਂ ਵਖਰੀਆਂ ਸ਼ਬਦਾਵਲੀਆਂ ਤਿਆਰ ਕਰ ਕੇ ਛਾਪਣੀਆਂ ਵੀ ਇਕ ਮਹੱਤਵ-ਪੂਰਣ ਕੰਮ ਹੈ ।

ਪੁਆਧੀ ਸ਼ਬਦ-ਕੋਸ਼ ਇਸ ਆਸ਼ੇ ਨੂੰ ਅਮਲੀ ਰੂਪ ਦੇਣ ਲਈ ਛੋਹਿਆ ਗਿਆ ਸੀ ਜੋ ਹੁਣ ਪੰਜਾਬੀ ਵਿਭਾਗ ਵਲੋਂ ਮੁਕੰਮਲ ਕਰ ਦਿੱਤਾ ਗਿਆ ਹੈ । ਨਿਰਸੰਦੇਹ ਪੰਜਾਬੀ ਭਾਸ਼ਾ ਨੂੰ ਇਹ ਇਕ ਬਹੁਮੁੱਲੀ ਦੇਣ ਹੈ । ਮੈਂ ਪੂਰਨ ਆਸ ਕਰਦਾ ਹਾਂ, ਕਿ ਪੰਜਾਬੀ ਵਿਭਾਗ ਇਸੇ ਤਰ੍ਹਾਂ ਆਪਣੇ ਜਤਨ ਜਾਰੀ ਰਖੇਗਾ ਤੇ ਸਮੇਂ ਸਮੇਂ ਬਾਕੀ ਰਹਿੰਦੇ ਉਪ-ਬੋਲੀ ਸ਼ਬਦ-ਕੋਸ਼ ਵੀ ਸੰਪੂਰਣ ਕਰਨ ਵਿਚ ਸਫਲ ਹੋਵੇਗਾ । ਇਨ੍ਹਾਂ ਉਦਮਾਂ ਦੀ ਸਫਲਤਾ ਸਾਡੇ ਮਹਾਨ ਕਾਰਜ ਪੰਜਾਬੀ-ਪੰਜਾਬੀ ਕੋਸ਼ ਨੂੰ ਮੁਕੰਮਲ ਕਰਨ ਵਿਚ ਵੀ ਬਹੁਤ ਸਹਾਈ ਹੋਵੇਗੀ ।

ਲਾਲ ਸਿੰਘ,
ਡਾਇਰੈਕਟਰ ਜਨਰਲ, ਭਾਸ਼ਾ ਵਿਭਾਗ, ਪੰਜਾਬ ।

ਪਟਿਆਲਾ,
੧੬-੧੧-੧੯੬੦

# ਪ੍ਰੂਆਧੀ ਨਿਰਣਾਇਕ ਬੋਰਡ

★

★

★

★

★

★ ਡਾ. ਜੀਤ ਸਿੰਘ 'ਸੀਤਲ'

ਪ੍ਰੋ. ਪ੍ਰੇਮ ਪ੍ਰਕਾਸ਼ ਸਿੰਘ

ਪ੍ਰੋ. ਜੋਗਿੰਦਰ ਸਿੰਘ

ਸ੍ਰੀ. ਦਲੀਪ ਸਿੰਘ

ਪੰਡਤ. ਅਮਰ ਨਾਥ ਕੌਸ਼ਲ

ਸੰਤ ਇੰਦਰ ਸਿੰਘ ਚਕਰਵਰਤੀ (ਕਨਵੀਨਰ)

# ਮੁਖ ਬੰਧ

ਕੌਮਾਂ ਤੇ ਦੇਸ਼ਾਂ ਦਾ ਵੱਡਾ ਤੇ ਅਮਿੱਟ ਸਰਮਾਇਆ ਉਨ੍ਹਾਂ ਦਾ ਸਾਹਿਤ ਹੁੰਦਾ ਹੈ ਅਤੇ ਸਾਹਿਤ ਦਾ ਸੋਮਾ ਤੇ ਆਧਾਰ ਭਾਸ਼ਾ ਹੁੰਦੀ ਹੈ। ਭਾਸ਼ਾ ਦੀ ਸੁਰਖਿਆ ਉਸਦੇ ਸ਼ਬਦ ਭੰਡਾਰ ਵਿਚ ਹੈ। ਸ਼ਬਦਾਂ ਦਾ ਇਕੱਤ੍ਰ ਜਾਂ ਸੰਗ੍ਰਹਿ ਕਰਨਾ ਭਾਸ਼ਾ-ਵਿਕਾਸ ਦਾ ਮੂਲ ਕਾਰਜ ਹੈ। ਸ਼ਬਦ-ਕੋਸ਼ ਇਸ ਕਾਰਜ ਦਾ ਸਫਲ ਪ੍ਰੀਣਾਮ ਹੁੰਦੇ ਹਨ।

ਅਮੀਰ ਬੋਲੀ ਆਪਣੇ ਬੋਲੇ ਜਾਣ ਵਾਲੇ ਖੇਤਰ ਵਿਚ ਪਹਿਲਾਂ ਕਿਸੇ ਖਾਸ ਇਲਾਕੇ ਜਾਂ ਪ੍ਰਾਂਤ ਦੀ ਹੱਦ ਤਕ ਸੀਮਤ ਹੁੰਦੀ ਹੈ, ਪਰ ਆਪਣੇ ਪ੍ਰਭਾਵ, ਵਿਸ਼ੇਸ਼ ਗੁਣਾਂ, ਸੁਖੈਣ ਤੇ ਟਕਸਾਲੀ ਉਚਾਰਣ ਕਾਰਨ ਆਪਣੇ ਚਹੁੰ ਪਾਸੇ ਲਗਦੇ ਹੱਦ-ਬੰਨਿਆਂ ਪੁਰ ਵੀ ਛਾ ਜਾਂਦੀ ਹੈ ਤੇ ਆਪਣਾ ਪਰਾਂਤਕ ਜਾਂ ਨਿੱਜੀ ਇਲਾਕਾਈ ਰੂਪ ਤਜ ਦੇਂਦੀ ਹੈ। ਫਾਰਸੀ ਕਿਸੇ ਵੇਲੇ ਈਰਾਨ ਦੇ ਕੇਵਲ ਫਾਰਸ ਪ੍ਰਾਂਤ ਦੀ ਬੋਲੀ ਸੀ, ਦੂਜੇ ਪ੍ਰਾਂਤਾਂ ਦੀਆਂ ਆਪਣੀਆਂ ਆਪਣੀਆਂ ਉਪ-ਬੋਲੀਆਂ ਸਨ। ਪਰ ਉਹ ਆਪਣੀ ਸ਼ਕਤੀ ਤੇ ਸ਼ਕੀਨੀ ਕਾਰਨ ਸਾਰੇ ਈਰਾਨ ਪੁਰ ਛਾ ਗਈ ਤੇ ਅਜ ਫਾਰਸੀ ਈਰਾਨ ਦੀ ਰਾਜਸੀ ਬੋਲੀ ਹੈ। ਇਸੇ ਤਰ੍ਹਾਂ ਭਾਰਤ ਵਿਚ ਵਖ ਵਖ ਇਲਾਕਿਆਂ ਜਾਂ ਪ੍ਰਾਂਤਾਂ ਦੀਆਂ ਬੋਲੀਆਂ ਪ੍ਰਾਕ੍ਰਿਤਾਂ ਦੇ ਰੂਪ ਵਿਚ ਭਾਰਤ ਦੇ ਵਡੇ ਵਡੇ ਭਾਗਾਂ ਪੁਰ ਰਾਜ ਕਰਦੀਆਂ ਰਹੀਆਂ। ਅਜ ਦੀ ਬੋਲੀ ਭੂਤ ਕਾਲ ਦੀ ਉਪ-ਬੋਲੀ ਸੀ। ਜਾਂ ਇਉਂ ਕਹੋ ਕਿ ਉਪ-ਬੋਲੀ ਹੀ ਅਸਲ ਟਕਸਾਲੀ ਤੇ ਪਰਮਾਣੀਕ ਬੋਲੀ ਨੂੰ ਜਨਮ ਦੇਂਦੀ ਹੈ। ਬੋਲੀ ਤੇ ਉਪ-ਬੋਲੀ ਦਾ ਅਟੁੱਟ ਤੇ ਗਹਿਰਾ ਸਬੰਧ ਹੈ। ਜਿੰਨੀਆਂ ਕਿਸੇ ਬੋਲੀ ਦੀਆਂ ਵਧੇਰੀਆਂ ਉਪ-ਬੋਲੀਆਂ ਹੋਣਗੀਆਂ, ਉਨੀ ਹੀ ਉਹ ਅਮੀਰ, ਵਿਸ਼ਾਲ ਤੇ ਪ੍ਰਭਾਵਸ਼ਾਲੀ ਮੰਨੀ ਜਾਵੇਗੀ। ਪੰਜਾਬੀ ਸ਼ਾਇਦ ਇਸ ਪੱਖ ਤੋਂ ਵਡੀਆਂ ਅਮੀਰ ਬੋਲੀਆਂ ਵਿਚੋਂ ਹੈ, ਜਿਸਦੀਆਂ ਅੱਠ ਉਪਬੋਲੀਆਂ ਮੰਨੀਆਂ ਗਈਆਂ ਹਨ।

ਪੰਜਾਬੀ ਵਿਭਾਗ ਦੀ ਮੂਲ ਵਿਉਂਤ ਅਨੁਸਾਰ ਜਿਥੇ ਪੰਜਾਬੀ ਦਾ ਇਕ ਸਵਿਸਥਾਰਕ ਕੋਸ਼ ਤਿਆਰ ਕੀਤਾ ਜਾਣਾ ਨਿਸ਼ਚਿਤ ਹੈ ਉਥੇ ਪੰਜਾਬੀ ਦੀਆਂ ਉਪ-ਭਾਖਾਵਾਂ ਦੀਆਂ ਸ਼ਬਦਾਵਲੀਆਂ ਦਾ ਸੰਗ੍ਰਹਿ ਕਰਨਾ ਵੀ ਇਸੇ ਕਾਰਯਕਰਮ ਵਿਚ ਸ਼ਾਮਲ ਕੀਤਾ ਗਿਆ ਹੈ। ਇਹ ਕੰਮ ਉਨ੍ਹਾਂ ਵਿਸ਼ੇਸ਼ ਇਲਾਕਿਆਂ ਵਿਚ ਫਿਰ ਕੇ ਲੋਕਾਂ ਦੇ ਮੂੰਹਾਂ ਵਿਚੋਂ ਬੋਲਦੇ ਸ਼ਬਦਾਂ ਨੂੰ ਇਕੱਠਿਆਂ ਕਰਨ ਨਾਲ ਹੀ ਸੰਭਵ ਤੇ ਸਫਲ ਹੋਇਆ ਸਮਝਿਆ ਜਾ ਸਕਦਾ ਹੈ। ਇਸ ਕੰਮ ਲਈ ਉਚੇਚੇ ਉਪ-ਬੋਲੀ ਮਾਹਰ ਨਿਯੁਕਤ ਕੀਤੇ ਗਏ। ਹੁਣ ਤਕ ਅਸੀਂ 'ਪੋਠੋਹਾਰੀ' ਤੇ 'ਪੁਆਧੀ' ਦੇ ਸ਼ਬਦ-ਸੰਗ੍ਰਹਿ ਸੰਪੂਰਣ ਕਰ ਚੁਕੇ ਹਾਂ। ਇਹ ਪਾਠਕਾਂ ਦੇ ਸਾਮ੍ਹਣੇ ਹਨ। 'ਮਲਵਈ' ਪੁਰ ਕੰਮ ਹੋ ਰਿਹਾ ਹੈ। 'ਮਾਝੀ' ਪੁਰ ਵੀ ਵਿਗਿਆਨਕ ਢੰਗ ਨਾਲ ਕੰਮ ਜਾਰੀ ਹੈ। 'ਲਹਿੰਦੀ' ਪੁਰ ਅੰਗਰੇਜ਼ਾਂ ਵਲੋਂ ਪਹਿਲਾਂ ਬਹੁਤ ਕੰਮ ਹੋ ਚੁਕਾ ਹੈ। ਜਿਉਕਸ ਤੇ ਵਿਲਸਨ ਦੇ 'ਲਹਿੰਦਾ ਕੋਸ਼' ਇਸ ਪਾਸੇ ਕੀਤੇ ਗਏ ਚੰਗੇ ਜਤਨਾਂ ਵਿਚੋਂ ਕਹੇ ਜਾ ਸਕਦੇ ਹਨ। ਅਸੀਂ ਜਤਨ ਕਰ ਰਹੇ ਹਾਂ ਕਿ ਇਨ੍ਹਾਂ ਕੋਸ਼ਾਂ ਨੂੰ ਵੀ ਮੁੜ ਛਾਪ ਦਿਤਾ ਜਾਵੇ। ਜੰਮੂ ਕਸ਼ਮੀਰ ਦੀ ਸਰਕਾਰ ਵਲੋਂ 'ਡੋਗਰੀ' ਪੁਰ ਵੀ ਖਾਸਾ ਨਿੱਗਰ ਕੰਮ ਹੋ ਰਿਹਾ ਹੈ। ਇਸ ਤਰ੍ਹਾਂ ਪੰਜਾਬੀ ਦੀਆਂ ਬਹੁਤ ਸਾਰੀਆਂ ਉਪ-ਭਾਖਾਵਾਂ ਦੇ ਸ਼ਬਦ-ਕੋਸ਼ ਸ਼ੀਘਰ ਹੀ ਸਾਡੇ ਸਾਮ੍ਹਣੇ ਆ ਜਾਣਗੇ, ਜਿਸ ਨਾਲ ਸਾਡੀ ਇਸ ਯੋਜਨਾ ਦੀਆਂ ਅੰਤਮ ਕੜੀਆਂ ਪੂਰੀਆਂ ਹੋ ਜਾਣਗੀਆਂ।

ਪੁਆਧੀ ਦਾ ਇਹ ਸ਼ਬਦ-ਕੋਸ਼ ਆਪ ਦੇ ਹੱਥਾਂ ਵਿਚ ਹੈ। ਅਸਾਂ ਆਪਣੇ ਵਲੋਂ ਪੂਰਾ ਜਤਨ ਕੀਤਾ ਹੈ ਕਿ ਇਹ ਆਪਣੇ ਆਪ ਵਿਚ ਇਕ ਮੁਕੰਮਲ ਕੋਸ਼ ਹੋਵੇ, ਪਰੰਤੂ ਭਾਸ਼ਾ ਇਕ ਅਜਿਹਾ ਖ਼ਜ਼ਾਨਾ ਜਾਂ ਭੰਡਾਰਾ ਹੈ, ਜਿਸ ਦੀ

ਹਾਥ ਨਹੀਂ ਲਗਦੀ, ਇਹ ਹਮੇਸ਼ਾਂ ਵਧਣਹਾਰ ਹੈ । ਇਸ ਲਈ ਹੋ ਸਕਦਾ ਹੈ ਕਿ ਕਈ ਇਕ ਸ਼ਬਦ ਰਹਿ ਗਏ ਹੋਣ ਜਾਂ ਕਿਸੇ ਅਣੋਖੇ ਰੂਪ ਵਿਚ ਦਿੱਤੇ ਗਏ ਹੋਣ । ਅਸੀਂ ਪੰਜਾਬੀ ਪਾਠਕਾਂ ਤੇ ਵਿਸ਼ੇਸ਼ ਕਰ ਕੇ ਉਪ-ਭਾਖਾ ਵਿਗਿਆਨੀਆਂ ਪਾਸ ਬਿਨੈ ਕਰਾਂਗੇ ਕਿ ਉਹ ਸਾਨੂੰ ਵਧ ਤੋਂ ਵਧ ਅਜਿਹੇ ਸ਼ਬਦ ਭੇਜਣ ਦੀ ਕ੍ਰਿਪਾਲਤਾ ਕਰਨਗੇ, ਜਿਹੜੇ ਇਸ ਸ਼ਬਦ-ਕੋਸ਼ ਵਿਚ ਸ਼ਮਿਲਤ ਹੋਣੋ ਕਿਸੇ ਕਾਰਨ ਰਹਿ ਗਏ ਹਨ । ਅਸੀਂ ਉਨ੍ਹਾਂ ਦੇ ਦਿੱਤੇ ਗਏ ਸੁਝਾਵ ਵੀ ਸਤਿਕਾਰ ਸਹਿਤ ਪਰਵਾਨ ਕਰਾਂਗੇ ਤੇ ਹਰ ਸੰਭਵ ਜਤਨ ਕਰਾਂਗੇ ਕਿ ਦੂਜੀ ਐਡੀਸ਼ਨ ਵਿਚ ਇਹ ਸਭ ਸ਼ਾਮਲ ਕਰ ਲਏ ਜਾਣ ।

ਇਸ ਕੋਸ਼ ਦੀ ਤਿਆਰੀ ਲਈ ਕੋਸ਼ਕਾਰੀ ਭਾਗ ਸਮੁੱਚੇ ਤੌਰ ਤੇ ਪ੍ਰਸ਼ੰਸਾ ਤੇ ਧੰਨਵਾਦ ਦਾ ਹੱਕਦਾਰ ਹੈ, ਜਿਸ ਨੇ ਸਾਨੂੰ ਇੰਨੇ ਥੋੜੇ ਸਮੇਂ ਵਿਚ ਪੰਜਾਬੀ ਸੰਸਾਰ ਨੂੰ ਅਜਿਹੇ ਵਿਗਿਆਨਕ ਕੋਸ਼ ਪਰਦਾਨ ਕਰਨ ਦਾ ਅਵਸਰ ਬਖ਼ਸ਼ਿਆ ।

ਪਟਿਆਲਾ
੧੪ ਨਵੰਬਰ, ੧੯੬੦

ਜੀਤ ਸਿੰਘ 'ਸੀਤਲ'
ਡਾਇਰੈਕਟਰ
ਪੰਜਾਬੀ ਵਿਭਾਗ, ਪੰਜਾਬ

# ਭੂਮਿਕਾ

ਅੰਗਰੇਜ਼ੀ ਦੇ ਪ੍ਰਸਿੱਧ ਵਿਚਾਰਵਾਨ 'ਹਡਸਨ' ਦਾ ਕਥਨ ਹੈ, "ਸਾਹਿਤ ਬੁਨਿਆਦੀ ਤੌਰ ਤੇ ਜ਼ਬਾਨ ਦੇ ਮਾਧਿਅਮ (Medium) ਰਾਹੀਂ ਜ਼ਿੰਦਗੀ ਦਾ ਇਕ ਪਰਗਟਾਉ ਹੈ" ਅਤੇ 'ਮੈਕਾਲੇ' ਦੇ ਵਿਚਾਰ ਅਨੁਸਾਰ ਇਸ ਪਰਗਟਾਉ ਨੂੰ ਵਧੇਰੇ ਸੁਚੱਜਾ ਅਤੇ ਆਕਰਸ਼ਕ ਬਣਾਉਣਾ ਆਪਣੀ ਰਸਿਕ ਕਲਾ ਦੁਆਰਾ ਸ਼ਬਦਾਂ ਦੀ ਸ਼ਕਤ ਵਿਚ ਹੈ ਜਿਵੇਂ ਕਿ ਚਿੱਤਰਕਾਰ ਆਪਣੀਆਂ ਬੁਰਸ਼-ਛੁਹਾਂ ਰਾਹੀਂ ਆਪਣੇ ਚਿੱਤਰ ਨੂੰ ਸਜੀਵ ਬਣਾਉਂਦਾ ਹੈ। ਇਹਨਾਂ ਦੋਹਾਂ ਵਿਦਵਾਨਾਂ ਦੇ ਵਿਚਾਰਾਂ ਦੇ ਆਧਾਰ ਤੇ ਅਸੀਂ ਕਹਿ ਸਕਦੇ ਹਾਂ ਕਿ ਕਿਸੇ ਬੋਲੀ ਦੇ ਅਮੀਰ ਸਾਹਿਤ ਦੀ ਸਿਰਜਨਾ ਉਸ ਬੋਲੀ ਦੀ ਅਮੀਰ ਸ਼ਬਦਾਵਲੀ ਉਤੇ ਨਿਰਭਰ ਹੈ। ਟਕਸਾਲੀ ਬੋਲੀ ਦੀ ਅਮੀਰ ਸ਼ਬਦਾਵਲੀ ਦਾ ਮੂਲ ਸੋਮਾ ਆਮ ਤੌਰ ਤੇ ਉਸ ਦੀਆਂ ਉਪਭਾਖਾਵਾਂ ਹੀ ਹੁੰਦੀਆਂ ਹਨ। ਇਨ੍ਹਾਂ ਉਪਭਾਖਾਵਾਂ ਦੇ ਸ਼ਬਦਾਂ ਨੂੰ ਸੰਭਾਲਣਾ ਕੋਸ਼ਕਾਰ ਦਾ ਫ਼ਰਜ਼ ਬਣਦਾ ਹੈ ਅਤੇ ਸਾਡੇ ਹੱਥ ਵਿਚਲਾ 'ਪੁਆਧੀ ਕੋਸ਼' ਇਸੇ ਫ਼ਰਜ਼ ਦੀ ਅਦਾਇਗੀ ਦਾ ਇਕ ਨਿਰਮਾਣ ਜਿਹਾ ਯਤਨ ਹੈ ਜਿਹੜਾ ਪੰਜਾਬੀ ਵਿਭਾਗ ਨੇ ਅੱਜ ਤੋਂ ਅੱਠ ਸਾਲ ਪਹਿਲਾਂ ਆਰੰਭਿਆ ਸੀ।

ਇਸ ਤੋਂ ਪਹਿਲਾਂ ਕਿ 'ਪੁਆਧੀ' ਉਪਭਾਖਾ ਦੇ ਸ਼ਬਦ-ਕੋਸ਼ ਬਾਰੇ ਕੁਝ ਕਿਹਾ ਜਾਵੇ, ਇਹ ਸਮਝਣਾ ਜ਼ਰੂਰੀ ਹੈ ਕਿ ਇਸ 'ਉਪਭਾਖਾ' ਸ਼ਬਦ ਦੀ ਪਰਿਭਾਸ਼ਾ ਕੀ ਹੈ। "ਬੋਲੀ ਬਾਰ੍ਹੀਂ ਕੋਹੀਂ ਬਦਲ ਜਾਂਦੀ ਹੈ" ਸਦੀਆਂ ਤੋਂ ਚਲੀ ਆ ਰਹੀ ਇਕ ਮੰਨੀ ਪ੍ਰਮੰਨੀ ਅਖੌਤ ਹੈ ਅਤੇ ਇਸ ਅਟੱਲ ਸਚਾਈ ਨੂੰ ਕੋਈ ਅੱਜ ਤੱਕ ਝੁਠਲਾ ਨਹੀਂ ਸਕਿਆ। ਬੋਲੀ ਦੀ ਇਸ ਪਰਕਾਰ ਦੀ ਤਬਦੀਲੀ ਦਾ ਕਾਰਨ ਇਕ ਭੂਗੋਲਕ ਖੇਤਰ ਵਿਚ ਉਚਾਰਣ ਭੇਦ ਜਾਂ ਉਚਾਰਣ-ਵਿਸ਼ੇਸ਼ਤਾਈਆਂ ਦਾ ਦੂਜੇ ਭੂਗੋਲਕ ਖੇਤਰ ਨਾਲੋਂ ਭਿੰਨ ਭਾਂਤ ਹੋਣਾ ਹੀ ਹੁੰਦਾ ਹੈ। ਜਿਸ ਇਲਾਕੇ ਵਿਚ ਇਹ ਵਿਸ਼ੇਸ਼ਤਾਈਆਂ ਸਾਂਝੀਆਂ ਹੋਣ ਅਤੇ ਉਚਾਰਣ ਭੇਦ ਕੋਈ ਨਾ ਹੋਵੇ ਤਾਂ ਉਸ ਇਲਾਕੇ ਦੀ ਭਾਸ਼ਾ ਦੇ ਬੋਲ ਚਾਲ ਦੇ ਇਲਾਕਾਈ ਰੂਪ ਨੂੰ ਉਪਭਾਖਾ ਜਾਂ ਉਪਬੋਲੀ (Dialect) ਦਾ ਨਾਉਂ ਦੇ ਦਿੱਤਾ ਜਾਂਦਾ ਹੈ।

"ਜੇ ਵੈਂਡਰੀਸ" ਦੇ ਕਥਨ* ਅਨੁਸਾਰ ਇਕ ਉਪਬੋਲੀ ਦੀ ਆਮ ਵਰਤੋਂ ਆਪਣੀਆਂ ਸਾਂਝੀਆਂ ਵਿਸ਼ੇਸ਼ਤਾਈਆਂ ਦੇ ਕਾਰਨ ਭਾਵੇਂ ਇਕ ਖਾਸ ਭੂਗੋਲਕ ਖੇਤਰ ਤੱਕ ਹੀ ਸੀਮਤ ਹੁੰਦੀ ਹੈ ਪਰ ਇਸ ਦੇ ਸਮਝਣ ਦਾ ਖੇਤਰ ਇਸ ਦੀਆਂ ਨੀਅਤ ਹੱਦਾਂ ਤੋਂ ਪਰੇ ਤੱਕ ਵਿਸ਼ਾਲ ਹੁੰਦਾ ਹੈ। ਬਾਵਜੂਦ ਇਸ ਦੇ ਇਹ ਸੰਭਵ ਹੈ ਕਿ ਹਰ ਘੇਰੇ ਜਾਂ ਖੇਤਰ ਦੀਆਂ ਸਾਂਝੀਆਂ ਵਿਸ਼ੇਸ਼ਤਾਈਆਂ ਇਕ ਭੂਗੋਲਕ ਇਕਾਈ ਵਿਚ ਕਠਿਆਂ ਕਰ ਕੇ ਉਨ੍ਹਾਂ ਨੂੰ ਇਕ ਉਪਬੋਲੀ ਦੇ ਨਾਉਂ ਹੇਠ ਲਿਆਂਦਾ ਜਾ ਸਕਦਾ ਹੈ। ਇਸ ਤਰ੍ਹਾਂ ਇਕ ਟਕਸਾਲੀ ਬੋਲੀ ਦੇ ਇਲਾਕੇ ਦੇ ਜਿੰਨੇ ਕੁਦਰਤੀ 'ਭੂਗੋਲਕ' ਗੁੱਟ ਬਣਦੇ ਹੋਣ ਉਨੀਆਂ ਹੀ ਉਸ ਬੋਲੀ ਦੀਆਂ ਉਪਭਾਖਾਵਾਂ ਬਣ ਸਕਦੀਆਂ ਹਨ।

---

* "A definite dialect exists in any area where common peculiarities are found. Even if the boundaries between two adjacent areas should prove to be somewhat fluid, it is still true that each area can still be deprived as a whole by certain general features which the other does not possess."

Language P. 248, J. Vandryes

ਪ੍ਰੋ: ਪੀ. ਡੀ. ਗੁਨੇ ਦਾ ਉਪਬੋਲੀ ਸਬੰਧੀ ਵਿਚਾਰ* ਵੀ ਸਾਡੇ ਉਪਰੋਕਤ ਸਿਧਾਂਤ ਦੀ ਪੁਸ਼ਟੀ ਕਰਦਾ ਹੈ ।

ਆਦਮੀਆਂ ਦੀਆਂ ਨਾ ਸਰੀਰਕ ਤੇ ਨਾ ਹੀ ਮਾਨਸਕ ਕ੍ਰਿਆਵਾਂ ਸਾਂਝੀਆਂ ਹੁੰਦੀਆਂ ਹਨ । ਇਹ ਭਿੰਨਤਾ ਸਾਡੀ ਬੋਲ ਚਾਲ ਦੀ ਬੋਲੀ ਦੇ ਉਚਾਰਣ ਭੇਦ ਉੱਤੇ ਅਸਰ ਪਾਉਂਦੀ ਹੈ । ਸਾਡੇ ਵਿਚੋਂ ਕੋਈ ਸ਼ਬਦ ਦੇ ਕਿਸੇ ਅੰਗ ਉੱਤੇ ਜ਼ੋਰ ਦਿੰਦਾ ਹੈ ਅਤੇ ਕੋਈ ਕਿਸੇ ਉੱਤੇ । ਇਸੇ ਤਰ੍ਹਾਂ ਹਰ ਵਿਅਕਤੀ ਦੀ ਸੁਣਨ ਸ਼ਕਤੀ ਵੀ ਵੱਖਰੀ ਹੁੰਦੀ ਹੈ ਅਤੇ ਆਵਾਜ਼ਾਂ ਇਕੋ ਜਿਹੀਆਂ ਨਹੀਂ ਸੁਣਾਈ ਦਿੰਦੀਆਂ ਅਤੇ ਨਾ ਹੀ ਇਕ ਤਰ੍ਹਾਂ ਨਾਲ ਉਚਾਰੀਆਂ ਜਾਂਦੀਆਂ ਹਨ । ਬੋਲਣ ਢੰਗ ਜਾਂ ਉਚਾਰਣ ਤੇ ਇਹ ਫਰਕ ਜਦੋਂ ਕਿਸੇ ਖਾਸ ਇਲਾਕਾਈ ਗੁੱਟ ਵਿਚ ਸਮੂਹ ਰੂਪ ਵਿਚ ਦਿਸਣ ਤਾਂ ਉਹ ਉਪਬੋਲੀ ਨੂੰ ਜਨਮ ਦਿੰਦੇ ਹਨ । ਜਿਨ੍ਹਾਂ ਬੋਲੀਆਂ ਦੇ ਪਰੀਵਰਤਨਾਂ ਵਿਚ ਸਮਾਨਤਾ ਹੁੰਦੀ ਹੈ ਅਸੀਂ ਉਸ ਨੂੰ ਉਪਬੋਲੀ ਜਾਂ ਉਪਭਾਸ਼ਾ ਸੱਦਣ ਲਗ ਪੈਂਦੇ ਹਾਂ ।

**ਭਾਸ਼ਾ ਅਤੇ ਉਪਭਾਸ਼ਾ ਦਾ ਸਬੰਧ:—**

ਭਾਸ਼ਾ ਅਤੇ ਉਪ-ਭਾਸ਼ਾ ਦਾ ਆਪਸ ਵਿਚ ਬੜਾ ਡੂੰਘਾ ਸਬੰਧ ਹੁੰਦਾ ਹੈ । ਕਈ ਵਾਰੀ ਉਪਭਾਸ਼ਾ ਮੁਨਾਸਬ ਮੌਕਾ ਮਿਲਣ ਤੇ ਭਾਸ਼ਾ ਬਣਨ ਦੀ ਸਮਰਥਾ ਰਖਦੀ ਹੈ । ਦੋਹਾਂ ਵਿਚ ਫਰਕ ਕੇਵਲ ਏਨਾ ਹੀ ਹੁੰਦਾ ਹੈ ਕਿ ਉਪ-ਭਾਸ਼ਾ ਬੋਲੀ ਦਾ ਉਹ ਰੂਪ ਹੁੰਦੀ ਹੈ ਜਿਹੜਾ ਲਿਖਣ ਪੜ੍ਹਨ ਦੇ ਕੰਮ ਨਹੀਂ ਆਉਂਦਾ ਅਤੇ ਬੋਲਚਾਲ ਵਿਚ ਵੀ ਜਿਹੜਾ ਛੋਟੇ ਜਿਹੇ ਭੂਗੋਲਕ ਖੇਤਰ ਤਕ ਹੀ ਸੀਮਤ ਹੁੰਦਾ ਹੈ । ਉਪ-ਭਾਸ਼ਾ ਦੀ ਆਪਣੀ ਕੋਈ ਲਿਪੀ ਨਹੀਂ ਹੁੰਦੀ । ਜਿਸ ਭਾਸ਼ਾ ਦੀ ਉਹ ਉਪ-ਭਾਸ਼ਾ ਮੰਨੀ ਜਾਂਦੀ ਹੈ, ਉਸੇ ਦੀ ਲਿਪੀ ਵਿਚ ਉਹ ਲਿਖੀ ਜਾਂਦੀ ਹੈ । ਅੰਗਰੇਜ਼ੀ ਦੇ ਸਭ ਰੂਪ ਰੋਮਨ ਵਿਚ ਲਿਖੇ ਜਾਂਦੇ ਹਨ ਅਤੇ ਹਿੰਦੀ ਦੀਆਂ ਉਪਬੋਲੀਆਂ ਬ੍ਰਿਜੀ, ਅਵਧੀ, ਪੂਰਬੀ, ਮੈਥਲੀ, ਰਾਜਸਥਾਨੀ ਆਦਿ ਦੇਵਨਾਗਰੀ ਅੱਖਰਾਂ ਵਿਚ ਹੀ ਲਿਖੀਆਂ ਜਾਂਦੀਆਂ ਹਨ । ਇਸੇ ਤਰ੍ਹਾਂ ਪੰਜਾਬੀ ਤੇ ਉਸ ਦੀਆਂ ਸਾਰੀਆਂ ਉਪਭਾਸ਼ਾਵਾਂ ਗੁਰਮੁਖੀ ਲਿਪੀ ਵਿਚ ਹੀ ਲਿਖੀਆਂ ਜਾਂਦੀਆਂ ਹਨ ।

ਜਿਵੇਂ ਕਿ ਉਪਰ ਦਸਿਆ ਗਿਆ ਹੈ ਇਕ ਉਪਭਾਸ਼ਾ ਮੁਨਾਸਬ ਮੌਕਾ ਮਿਲਣ ਤੇ ਭਾਸ਼ਾ ਬਣਨ ਦੀ ਸਮਰਥਾ ਰਖਦੀ ਹੈ । ਅਜ ਜਿਨ੍ਹਾਂ ਨੂੰ ਅਸੀਂ ਭਾਸ਼ਾਵਾਂ ਕਹਿੰਦੇ ਹਾਂ, ਉਨ੍ਹਾਂ ਵਿਚੋਂ ਕਈ ਥੋੜਾ ਸਮਾਂ ਪਹਿਲੋਂ ਉਪਭਾਸ਼ਾਵਾਂ ਸਦੀਆਂ ਜਾਂਦੀਆਂ ਸਨ । 'ਚੌਸਰ' ਨੇ ਜਦੋਂ ਅੰਗਰੇਜ਼ੀ ਵਿਚ ਲਿਖਣਾ ਆਰੰਭ ਕੀਤਾ, ਤਾਂ ਲੋਕਾਂ ਨੂੰ ਬੜਾ ਅਜੀਬ ਪ੍ਰਤੀਤ ਹੋਇਆ, ਕਿਉਂਕਿ ਉਸ ਸਮੇਂ ਦੇ ਪੜ੍ਹੇ ਲਿਖੇ ਲਿਖਾਰੀ ਆਪਣੀਆਂ ਸਾਹਿਤਕ ਰਚਨਾਵਾਂ ਆਮ ਤੌਰ ਤੇ ਫਰਾਂਸੀਸੀ ਅਤੇ ਲਾਤੀਨੀ ਭਾਸ਼ਾਵਾਂ ਵਿਚ ਲਿਖਦੇ ਸਨ । ਅੰਗਰੇਜ਼ੀ ਉਨ੍ਹੀਂ ਦਿਨੀਂ ਇਕ ਸਾਧਾਰਣ ਉਪਬੋਲੀ ਤੋਂ ਵਧ ਹੈਸੀਅਤ ਨਹੀਂ ਸੀ ਰਖਦੀ, ਪਰ ਅਜ ਉਹੀ ਉਪਬੋਲੀ ਫਰਾਂਸੀਸੀ ਅਤੇ ਲਾਤੀਨੀ ਨੂੰ ਪਛਾੜ ਕੇ ਦੁਨੀਆਂ ਦੀ ਪ੍ਰਸਿੱਧ ਬੋਲੀ ਬਣ ਗਈ ਹੈ । ਇਹੋ ਹਾਲ ਭਾਰਤ ਵਿਚ 'ਮਲਯਾਲਮ' ਦਾ ਹੈ, ਜੋ ਅਜ ਤੋਂ ਛੇ ਸਤ ਸੌ ਵਰ੍ਹਾ ਪਹਿਲਾਂ 'ਤਾਮਿਲ' ਦੀ ਉਪਭਾਸ਼ਾ ਮੰਨੀ ਜਾਂਦੀ ਸੀ, ਪਰ ਅਜ ਭਾਰਤ ਦੀਆਂ ਮੰਨੀਆਂ ਪਰਮੰਨੀਆਂ ਚੌਦਾਂ ਜ਼ਬਾਨਾਂ ਵਿਚੋਂ ਇਕ ਹੈ । ਸਿੱਟਾ ਇਹ ਕਿ ਭਾਸ਼ਾ ਅਤੇ ਉਪਭਾਸ਼ਾ ਦਾ ਆਪਸ ਵਿਚ ਡੂੰਘਾ ਸਬੰਧ ਹੁੰਦਾ ਹੈ ਅਤੇ ਹਰ ਉਪਭਾਸ਼ਾ ਦੀ ਲੁਕੀ ਸੰਭਾਵਨਾ ਨੂੰ ਸਮਝਣ ਦਾ ਯਤਨ ਕਰਨਾ ਚਾਹੀਦਾ ਹੈ ।

---

*"We may, therefore, define dialect as the speech of a group of individuals, who can make them easily and perfectly intelligible to one another ; or to put it in other or more accurate words, dialect is constituted by the speech of all those persons, in whose utterances variations are not sensibly perceived or attended to."

(An introduction to Comparative Philology P. 15)

## ਪੰਜਾਬੀ ਦੀ ਉਪਬੋਲੀ 'ਪੁਆਧੀ' ਤੇ ਉਸ ਦਾ ਭੂਗੋਲਕ ਖੇਤਰ:—

ਪ੍ਰਸਿੱਧ ਅੰਗਰੇਜ਼ ਵਿਦਵਾਨ, ਭਾਸ਼ਾ ਵਿਗਿਆਨੀ ਅਤੇ ਖੋਜੀ ਸ੍ਰੀ ਗਰੀਅਰਸਨ ਨੇ ਹੋਰ ਜ਼ਬਾਨਾਂ ਦੇ ਨਾਲ ਨਾਲ ਪੰਜਾਬੀ ਜ਼ਬਾਨ ਉੱਤੇ ਬੜਾ ਸਲਾਘਾ-ਜੋਗ ਕੰਮ ਕੀਤਾ ਹੈ। ਭਾਸ਼ਾ ਵਿਗਿਆਨੀ ਦੇ ਤੌਰ ਤੇ ਅਜ ਵੀ ਉਸ ਨੂੰ ਪੰਜਾਬੀ ਬੋਲੀ ਬਾਰੇ ਅਥਾਰਟੀ ਮੰਨਿਆ ਜਾਂਦਾ ਹੈ। ਪੰਜਾਬੀ ਬੋਲੀ ਦੀਆਂ ਉਪਭਾਖਾਵਾਂ ਸਬੰਧੀ ਖੋਜ ਕਰ ਕੇ ਉਸ ਨੇ ਪੰਜਾਬੀ ਦੀਆਂ ਅੱਠ ਪ੍ਰਸਿਧ ਉਪਭਾਖਾਵਾਂ ਦਸੀਆਂ ਹਨ, ਮਾਝੀ, ਜਲੰਧਰ-ਦੁਆਬੀ, ਪੁਆਧੀ, ਰਾਠੀ, ਮਲਵਈ, ਡੋਗਰੀ, ਲਹਿੰਦੀ ਅਤੇ ਡੋਗਰੀ। ਇਨ੍ਹਾਂ ਬੋਲੀਆਂ ਦੇ ਆਪਣੇ ਆਪਣੇ ਭੂਗੋਲਕ ਖੇਤਰ ਹਨ ਜਿਥੇ ਕਿ ਇਹ ਆਮ ਬੋਲੀਆਂ ਅਤੇ ਸਮਝੀਆਂ ਜਾਂਦੀਆਂ ਹਨ। ਅਸੀਂ ਇਥੇ ਸਿਰਫ 'ਪੁਆਧੀ' ਦੇ ਭੂਗੋਲਕ ਖੇਤਰ, ਜਿਥੇ ਕਿ ਇਹ ਆਮ ਬੋਲੀ ਅਤੇ ਸਮਝੀ ਜਾਂਦੀ ਹੈ, ਦੀਆਂ ਹੱਦਾਂ ਦਾ ਹੀ ਜ਼ਿਕਰ ਕਰਾਂਗੇ।

ਸਵਰਗੀ ਡਾ: ਬਨਾਰਸੀ ਦਾਸ ਜੈਨ 'ਪੁਆਧੀ' ਦੀ ਪਰਿਭਾਸ਼ਾ ਦਸਦੇ ਹੋਏ ਲਿਖਦੇ ਹਨ—"ਪੁਆਧ ਸ਼ਬਦ ਪੂਰਬਾਰਧ ਦਾ ਰੂਪਾਂਤਰ ਹੈ, ਜਿਸ ਦਾ ਅਰਥ ਹੈ ਪੂਰਬੀ ਅੱਧ ਅਰਥਾਤ ਪੰਜਾਬ ਦਾ ਪੂਰਬੀ ਹਿੱਸਾ।" ਇਸ ਕਥਨ ਅਨੁਸਾਰ ਪੰਜਾਬ ਦੇ ਪੂਰਬ ਵਿਚ ਵਾਕਿਆ ਇਲਾਕਾ ਪੁਆਧ ਹੈ, ਪਰ ਹਕੀਕਤ ਇਹ ਹੈ ਕਿ 'ਪੁਆਧ' ਵਿਚ ਪੂਰਬੀ ਪੰਜਾਬ ਦਾ ਓਹੀ ਇਲਾਕਾ ਆਉਂਦਾ ਹੈ, ਜਿਸ ਵਿਚ ਅੰਬਾਲਾ, ਕਲਸੀਆ, ਨਾਲਾਗੜ੍ਹ, ਪਟਿਆਲਾ, ਜ਼ਿਲਾ ਲੁਧਿਆਣਾ ਦਾ ਪੂਰਬੀ ਭਾਗ ਅਤੇ ਜ਼ਿਲਾ ਸੰਗਰੂਰ ਦਾ ਕੁਝ ਇਲਾਕਾ ਸ਼ਾਮਲ ਹੈ ਇਸ ਦਾ ਵੇਰਵਾ ਅਸੀਂ ਅੱਗੇ ਚਲ ਕੇ ਦਸਾਂਗੇ।

ਭਾਈ ਕਾਨ੍ਹ ਸਿੰਘ 'ਨਾਭਾ' ਜੀ ਦੇ ਗੁਰਸ਼ਬਦ ਰਤਨਾਕਰ ਵਿਚ 'ਪੁਆਧ' ਸ਼ਬਦ ਦੀ ਵਿਆਖਿਆ ਇੰਜ ਕੀਤੀ ਗਈ ਹੈ—'ਪਹਾੜ ਦੇ ਪੈਰਾਂ ਦਾ ਦੇਸ਼, ਖ਼ਾਸ ਕਰ ਉਹ ਦੇਸ਼ ਜੋ ਖੂਹ ਦੇ ਪਾਣੀ ਨਾਲ ਸਿੰਜਿਆ ਜਾਵੇ, ਜ਼ਿਲਾ ਅੰਬਾਲਾ ਦੇ ਆਸ ਪਾਸ ਦਾ ਦੇਸ਼' ਪਰ ਭਾਈ ਸਾਹਿਬ ਦੀ ਇਸ ਵਿਆਖਿਆ ਅਨੁਸਾਰ ਤਾਂ 'ਪੁਆਧ' ਪੰਜਾਬ ਦੇ ਉਤਰ ਪੂਰਬ ਵਿਚਲੀਆਂ ਸ਼ਿਵਾਲਕ ਦੀਆਂ ਪਹਾੜੀਆਂ ਦੇ ਪੈਰਾਂ ਵਿਚਲਾ ਮੈਦਾਨ ਹੀ ਹੋਵੇਗਾ, ਭਾਵੇਂ ਅਸਲੀਅਤ ਇਹ ਹੈ ਕਿ ਇਸ ਇਲਾਕੇ ਦਾ ਥੋੜਾ ਭਾਗ ਹੀ ਪੁਆਧ ਵਿਚ ਆਉਂਦਾ ਹੈ।

ਭਾਸ਼ਾ ਵਿਗਿਆਨ ਦੇ ਪ੍ਰਸਿਧ ਵਿਦਵਾਨ 'ਗਰੀਅਰਸਨ' ਨੇ ਆਪਣੀ ਪੁਸਤਕ 'ਲਿੰਗਵਿਸਟਿਕ ਸਰਵੇ ਆਫ ਇੰਡੀਆ' ਜਿਲਦ ੯ ਭਾਗ ੧ ਵਿਚ ਪੁਆਧ ਦੀਆਂ ਸੀਮਾਵਾਂ ਇਉਂ ਕਾਇਮ ਕੀਤੀਆਂ ਹਨ :—

"ਰੋਪੜ ਤੋਂ ਲੈ ਕੇ ਹਰੀਕੇ ਪੱਤਣ ਤਕ ਸਤਲੁਜ ਦਰਿਆ ਪੂਰਬੋਂ ਪੱਛਮ ਨੂੰ ਵਗਦਾ ਹੈ। ਇਹਦੇ ਉਤਰ ਵਾਲੇ ਪਾਸੇ ਦੁਆਬਾ ਜਲੰਧਰ ਹੈ ਅਤੇ ਦੱਖਣ ਵਾਲੇ ਪਾਸੇ ਜ਼ਿਲਾ ਲੁਧਿਆਣਾ ਤੇ ਫੀਰੋਜ਼ਪੁਰ ਹਨ। ਜ਼ਿਲਾ ਲੁਧਿਆਣੇ ਦਾ ਉਹ ਇਲਾਕਾ ਜੋ ਸਤਲੁਜ ਦਰਿਆ ਦੇ ਨਾਲ ਨਾਲ ਦੋਹੀਂ ਪਾਸੀਂ ਆਉਂਦਾ ਹੈ, ਪੁਆਧ ਵਿਚ ਸ਼ਾਮਲ ਹੈ ਅਤੇ ਬਾਕੀ ਦਾ ਸਾਰਾ ਜ਼ਿਲਾ ਮਾਲਵੇ ਵਿਚ ਚਲਾ ਜਾਂਦਾ ਹੈ। ਪੂਰਬ ਵਾਲੇ ਪਾਸੇ ਇਹ ਜ਼ਿਲਾ ਅੰਬਾਲਾ ਵਿਚਲੇ ਘੱਗਰ ਦਰਿਆ ਤਕ ਫੈਲਿਆ ਹੋਇਆ ਹੈ। ਘੱਗਰ ਤੋਂ ਪੂਰਬ ਵਾਲੇ ਪਾਸੇ ਦੀ ਬੋਲੀ ਹਿੰਦੁਸਤਾਨੀ ਹੈ, ਦੱਖਣ ਵਿਚ ਪੁਆਧ ਦੇ ਇਲਾਕੇ ਵਿਚ ਪਟਿਆਲਾ, ਨਾਭਾ ਤੇ ਜੀਂਦ ਦੇ ਇਲਾਕੇ ਸ਼ਾਮਲ ਹਨ ਜੋ ੭੬ ਪੂਰਬੀ ਲੰਬਕਾਰ ਦੇ ਪੂਰਬ ਵਿਚ ਵਾਕਿਆ ਹਨ। ਇਸ ਪਾਸੇ ਪੁਆਧ ਉਸ ਮੁਲਕ ਤੱਕ ਫੈਲਿਆ ਹੋਇਆ ਹੈ, ਜਿਸ ਵਿਚ ਹਿੰਦੁਸਤਾਨੀ ਤੇ ਬਾਗੜੀ ਬੋਲੀਆਂ ਜਾਂਦੀਆਂ ਹਨ। ਪੁਆਧ ਵਿਚ ਜ਼ਿਲਾ ਹਿਸਾਰ ਦਾ ਵੀ ਕੁਝ ਬਾਹਰ ਵਾਲਾ ਹਿੱਸਾ ਸ਼ਾਮਲ ਹੈ।"

ਪੁਆਧ ਦੀਆਂ ਹੱਦਾਂ ਸਬੰਧੀ ਜਾਂ ਭੂਗੋਲਕ ਖੇਤਰ ਬਾਰੇ ਜੋ ਵਿਚਾਰ ਉਪਰ ਆਏ ਹਨ ਉਨ੍ਹਾਂ ਸਾਰਿਆਂ ਨੂੰ ਧਿਆਨ ਵਿਚ ਰੱਖ ਕੇ ਪ੍ਰੋ: ਜੋਗਿੰਦਰ ਸਿੰਘ ਜੀ* ਨੇ ਜੋ ਸੀਮਾ ਪੁਆਧ ਦੀ ਕਾਇਮ ਕੀਤੀ ਹੈ ਉਹ ਇਸ ਪਰਕਾਰ ਹੈ।

---

*ਪੰਜਾਬੀ ਦੁਨੀਆਂ—ਉਪ-ਭਾਖਾ ਅੰਕ।

"ਲੁਧਿਆਣੇ ਦੇ ਪੂਰਬ ਵਿਚ, ਸ਼ਾਹਨੇਵਾਲ ਦੇ ਠਾਣੇ ਤੋਂ ਜੋ ਕੱਚੀ ਸੜਕ ਬੇਹਲੋਂ ਨੂੰ ਜਾਂਦੀ ਹੈ ਉਸ ਨੂੰ ਜੇ ਇਸੇ ਸੇਧ ਵਿਚ ਲੁਧਿਆਣਾ—ਧੂਰੀ—ਜਾਖਲ ਰੇਲਵੇ ਲਾਈਨ ਦੇ ਮੁਤਵਾਜ਼ੀ ਕੋਈ ਅੱਠ ਸੱਤ ਮੀਲ ਪੂਰਬਲੀ ਵਿਥ ਤੇ ਕੁਲਾੜਾਂ ਦੇ ਠਾਣੇ ਅਥਵਾ ਭੁਪਿੰਦਰ ਸਾਗਰ ਤੱਕ ਲੈ ਜਾਈਏ ਤਾਂ ਇਹ ਪੁਆਧ ਦੀ ਪੱਛਮੀ ਸੀਮਾ ਬਣਦੀ ਹੈ। ਉਤਰ ਵਿਚ ਸਤਲੁਜ ਦਰਿਆ ਅਨੰਦਪੁਰ ਸਾਹਿਬ ਤੋਂ ਲੈ ਕੇ ਹਰੀਕੇ ਪੱਤਣ ਤੱਕ ਪੁਆਧ ਦੀ ਹੱਦ ਕਾਇਮ ਕਰਦਾ ਹੈ ਪਰ ਜਮਾਲਪੁਰ ਤੋਂ ਅਲੀਵਾਲ ਦੇ ਜ਼ਰਾ ਹੋਰ ਪੱਛਮ ਵਲ ਤੱਕ ਲੁਧਿਆਣੇ ਨੂੰ ਛਡਦੇ ਹੋਏ ਦਰਿਆ ਦੇ ਨਾਲ ਨਾਲ ਜੋ ਤਿਰਕ ਜਿਹੀ ਬਣਦੀ ਹੈ ਉਹ ਵੀ ਪੁਆਧ ਵਿਚ ਸ਼ਾਮਲ ਹੈ। ਦੱਖਣ ਤੇ ਪੂਰਬ ਵਲ ਘੱਗਰ ਦਰਿਆ ਦੇ ਨਾਲ ਨਾਲ ਤੁਰ ਕੇ ਲਾਲੜੂ ਆਦਿ ਦੇ ਉਪਰ ਵਲ ਪੰਜੌਰ ਤੋੜੀ ਤੇ ਪੰਜੌਰ ਤੋਂ ਨਾਲਾਗੜ੍ਹ ਨੂੰ ਜਾਣ ਵਾਲੀ ਕੱਚੀ ਸੜਕ ਦੇ ਨਾਲ ਨਾਲ ਕੋਈ ਅਨੰਦਪੁਰ ਸਾਹਿਬ ਤਕ ਦਾ ਇਲਾਕਾ ਪੁਆਧ ਵਿਚ ਸ਼ਾਮਲ ਹੈ।"

ਉਪਰੋਕਤ ਜੋ ਹੱਦਬੰਦੀ ਪ੍ਰੋ: ਜੋਗਿੰਦਰ ਸਿੰਘ ਜੀ ਨੇ ਦੱਸੀ ਹੈ ਉਹ ਗਰੀਅਰਸਨ ਦੇ ਮੁਤਾਬਕ ਹੈ ਅਤੇ ਸਾਡੇ ਪੁਆਧੀ ਦੇ ਉਪ-ਬੋਲੀ ਮਾਹਰ ਸੰਤ ਇੰਦਰ ਸਿੰਘ ਜੀ "ਚੱਕਰਵਰਤੀ" (ਜਿਨ੍ਹਾਂ ਨੇ ਕਿ ਪੁਆਧ ਦੇ ਕੋਨੇ ਕੋਨੇ ਵਿਚ ਜਾ ਕੇ ਅਤੇ ਲੋਕਾਂ ਦੇ ਮੂਹਾਂ ਤੋਂ ਸੁਣ ਸੁਣ ਕੇ ਇਸ ਕੋਸ਼ ਵਿਚ ਦਿਤੇ ਪੁਆਧੀ ਸ਼ਬਦ ਕੱਠੇ ਕੀਤੇ ਹਨ) ਵੀ ਇਹੋ ਸੀਮਾ 'ਪੁਆਧ' ਦੀ ਕਾਇਮ ਕਰਦੇ ਹਨ ਅਤੇ ਮੈਂ ਖ਼ੁਦ ਵੀ ਇਸ ਉਪਰੋਕਤ ਹੱਦਬੰਦੀ ਨਾਲ ਪੂਰਾ ਪੂਰਾ ਸਹਿਮਤ ਹਾਂ।

## ਪੁਆਧ ਦੀਆਂ ਭੂਗੋਲਕ ਵਿਸ਼ੇਸ਼ਤਾਈਆਂ–

ਗਰੀਅਰਸਨ ਪੁਆਧ ਦੀ ਧਰਤੀ ਨੂੰ ਬੜੀ ਜ਼ਰਖੇਜ਼ ਧਰਤੀ ਦਸਦਾ ਹੈ। ਇਸ ਧਰਤੀ ਵਿਚ ਗੰਨੇ ਦੀ ਫ਼ਸਲ ਬਹੁਤ ਜ਼ਿਆਦਾ ਹੁੰਦੀ ਹੈ ਅਤੇ ਗੰਨੇ ਦੀ ਕਾਸ਼ਤ ਘਟ ਕੀਤੀ ਜਾਂਦੀ ਸੀ। ਪਿਛਲੇਰੇ ਸਮਿਆਂ ਵਿਚ ਮਾਲਵੇ ਦੇ ਲੋਕੀਂ ਗਡਿਆਂ ਉਤੇ ਪੁਆਧ ਵਿਚੋਂ ਗੁੜ ਲੈ ਕੇ ਜਾਂਦੇ ਹੁੰਦੇ ਸਨ ਅਤੇ ਆਪਣੇ ਪਿੰਡਾਂ ਵਿਚ ਗੁੜ ਦਾ ਵਪਾਰ ਕਰਦੇ ਸਨ। ਇਹ ਵੀ ਸੰਭਵ ਹੈ ਕਿ ਇਨ੍ਹਾਂ ਜਾਣ ਆਉਣ ਵਾਲੇ ਲੋਕਾਂ ਦੇ ਰਾਹੀਂ ਪੁਆਧ ਦੇ ਸ਼ਬਦ ਮਾਲਵੇ ਵਿਚ ਤੇ ਮਾਲਵੇ ਦੇ ਸ਼ਬਦ ਪੁਆਧ ਵਿਚ ਆਏ ਹੋਣ। ਇਸੇ ਕਰ ਕੇ ਪੁਆਧੀ ਦੇ ਕਈ ਸ਼ਬਦ ਮਾਲਵੇ ਵਿਚ ਪਰਚੱਲਤ ਹਨ ਅਤੇ ਕਈ ਮਾਲਵੇ ਦੇ ਸ਼ਬਦ ਪੁਆਧ ਵਿਚ ਆਮ ਵਰਤੇ ਜਾਂਦੇ ਹਨ ਅਤੇ ਇਹ ਪਛਾਣਨਾ ਔਖਾ ਹੋ ਗਿਆ ਹੈ ਕਿ ਕਿਹੜਾ ਸ਼ਬਦ ਪੁਆਧੀ ਤੇ ਕਿਹੜਾ ਮਲਵਈ ਹੈ। ਗੰਨੇ ਤੋਂ ਇਲਾਵਾ ਇਸ ਧਰਤੀ ਦਾ ਬਹੁਤਾ ਹਿੱਸਾ ਅੰਬਾਂ ਨੂੰ ਵੀ ਬੜਾ ਮੰਨਦਾ ਹੈ। ਖ਼ੁਦ-ਰੌ ਅੰਬਾਂ ਦੇ ਬੂਟਿਆਂ ਦੇ ਝੁੰਡ ਖੜੇ ਹਨ ਅਤੇ ਫ਼ਸਲ ਵੇਲੇ ਇਸ ਇਲਾਕੇ ਚੋਂ ਅੰਬ ਦੂਰ ਦੂਰ ਤੱਕ ਬਾਹਰ ਭੇਜੇ ਜਾਂਦੇ ਹਨ।

ਪੁਆਧ ਦੇ ਉਤਰ ਪੂਰਬੀ ਭਾਗ ਦਾ ਕਾਫ਼ੀ ਹਿੱਸਾ, ਹਿਮਾਲਯ ਦੀਆਂ ਪਹਾੜੀਆਂ ਦੇ ਪੈਰਾਂ ਦੇ ਨੇੜੇ ਹੋਣ ਕਰ ਕੇ ਇਸ ਵਿਚ ਬਾਰਸ਼ ਵੀ ਦੂਜੇ ਮੈਦਾਨੀ ਇਲਾਕੇ ਨਾਲੋਂ ਵਧੇਰੇ ਹੁੰਦੀ ਹੈ ਅਤੇ ਨਦੀਆਂ ਨਾਲੇ ਵੀ ਮਾਲਵੇ, ਮਾਝੇ ਤੇ ਦੁਆਬੇ ਨਾਲੋਂ ਕਿਤੇ ਵਧ ਹਨ। ਆਬਾਦੀ ਸੰਘਣੀ ਤੇ ਜ਼ਮੀਨ ਘਟ ਹੋਣ ਕਰ ਕੇ ਲੋਕ ਕਦਰੇ ਜ਼ਿਆਦਾ ਮਿਹਨਤੀ ਹਨ। ਜਦੋਂ ਦਾ ਚੰਡੀਗੜ੍ਹ ਪੰਜਾਬ ਦੀ ਰਾਜਧਾਨੀ ਬਣਿਆ ਹੈ ਇਸ ਇਲਾਕੇ ਵਿਚ ਸੜਕਾਂ ਦਾ ਜਾਲ ਵਿਛ ਗਿਆ ਹੈ ਅਤੇ ਪੜ੍ਹਤਿਆ ਹੋਇਆ ਪੁਆਧ ਅੱਜ ਕਲ੍ਹ ਹਰ ਪੱਖ ਤੋਂ ਦਿਨ ਦੂਣੀ ਤੇ ਰਾਤ ਚੌਗਣੀ ਤਰੱਕੀ ਕਰ ਰਿਹਾ ਹੈ।

## ਪੁਆਧੀ ਕੋਸ਼ ਦੀ ਬਣਤਰ–

ਜਿਵੇਂ ਉਪਰ ਦੱਸਿਆ ਜਾ ਚੁੱਕਾ ਹੈ ਭਾਸ਼ਾ ਅਤੇ ਉਪ-ਭਾਸ਼ਾ ਦਾ ਆਪਸ ਵਿਚ ਡੂੰਘਾ ਸਬੰਧ ਹੁੰਦਾ ਹੈ। ਕਿਸੇ ਭਾਸ਼ਾ ਨੂੰ ਉੱਨਤ ਕਰਨ ਲਈ ਅਤੇ ਉਸ ਨੂੰ ਸਜੀਵ ਰੱਖਣ ਲਈ ਉਸ ਦੀਆਂ ਉਪ-ਭਾਸ਼ਾਵਾਂ ਨੂੰ ਉੱਨਤ

ਫਰੋਲਣਾ ਅਤੇ ਸਜੀਵ ਰੱਖਣਾ ਵੀ ਓਨਾ ਹੀ ਜ਼ਰੂਰੀ ਹੈ।

ਪੰਜਾਬੀ ਵਿਭਾਗ ਨੇ ਸ਼ੁਰੂ ਵਿਚ ਜਦ 'ਪੰਜਾਬੀ ਕੋਸ਼' ਦੀ ਰਚਨਾ ਸਬੰਧੀ ਬੀੜਾ ਚੁਕਿਆ ਤਾਂ ਉਸ ਦੇ ਨਾਲ ਹੀ ਇਸ ਦੀਆਂ ਉਪਬੋਲੀਆਂ ਦੇ ਸ਼ਬਦ-ਸੰਗ੍ਰਹਿ ਲਈ ਵੀ ਵਿਉਂਤ ਬਣਾਈ। ਵਰਤਮਾਨ ਸਮੇਂ ਵਿਚ ਇਨ੍ਹਾਂ ਉਪਬੋਲੀਆਂ ਦੇ ਸ਼ਬਦ ਭੰਡਾਰਾਂ ਨੂੰ ਇਕੱਠਾ ਕਰ ਕੇ ਸੰਚਿਤ ਕਰਨਾ ਮਹਿਕਮੇ ਲਈ ਹੋਰ ਵੀ ਜ਼ਰੂਰੀ ਹੋ ਗਿਆ ਹੈ ਕਿਉਂਕਿ ੧੯੪੭ ਦੀ ਵੰਡ ਮਗਰੋਂ ਲੋਕਾਂ ਨੂੰ ਇਕ ਇਲਾਕਾ ਛਡ ਕੇ ਦੂਜੇ ਵਿਚ ਜਾ ਕੇ ਵਸਣਾ ਪਿਆ ਤੇ ਇਸ ਤਰ੍ਹਾਂ ਇਨ੍ਹਾਂ ਉਪਬੋਲੀਆਂ ਵਿਚ ਵੀ ਬਾਹਰਲੇ ਦੂਜੇ ਖੇਤਰ ਦੀਆਂ ਉਪਬੋਲੀਆਂ ਦੇ ਸ਼ਬਦ ਆ ਕੇ ਰਲਣ ਲੱਗ ਪਏ। ਜਦੋਂ ਥੋੜੇ ਆਦਮੀ ਬਦਲਣ ਤਾਂ ਉਪ-ਬੋਲੀ ਉਤੇ ਕੋਈ ਖਾਸ ਫਰਕ ਨਹੀਂ ਪੈਂਦਾ ਪਰ ਜਦੋਂ ਲੱਖਾਂ ਦੀ ਗਿਣਤੀ ਵਿਚ ਅਦਲਾ ਬਦਲੀਆਂ ਹੋਣ ਤਾਂ ਬੋਲੀਆਂ ਵੀ ਆਪਸ ਵਿਚ ਖਲਤ ਮਲਤ ਹੋ ਜਾਂਦੀਆਂ ਹਨ, ਅਤੇ ਇਸ ਘਮਸਾਨ ਵਿਚ ਉਹੀ ਬੋਲੀਆਂ ਜਿਊਂਦੀਆਂ ਰਹਿੰਦੀਆਂ ਹਨ ਜੋ ਤਕੜੀਆਂ ਹੋਣ। ਇਸ ਵਿਚ ਵੀ ਕੋਈ ਸੰਦੇਹ ਨਹੀਂ ਕਿ ਇਕ ਨਾ ਇਕ ਦਿਨ ਇਹ ਲੱਭਣਾ ਵੀ ਔਖਾ ਹੋ ਜਾਵੇਗਾ ਕਿ ਪੁਆਧ ਕਿਹੜਾ ਹੈ, ਮਾਲਵਾ ਕਿਹੜਾ ਤੇ ਪੋਠੋਹਾਰ ਕਿਹੜਾ। ਬੜੀ ਮੁਸ਼ਕਲ ਨਾਲ ਹੀ ਜਾਣ ਸਕੇਗਾ ਕਿ ਇਨ੍ਹਾਂ ਇਲਾਕਿਆਂ ਦੀਆਂ, ਬੋਲੀ ਦੇ ਪੱਖੋਂ, ਸਾਂਝੀਆਂ ਵਿਸ਼ੇਸ਼ਤਾਈਆਂ ਕੀ ਹਨ ਅਤੇ ਉਹ ਉਚਾਰਣ ਭੇਦ ਕਿਹੜੇ ਹਨ ਜੋ ਇਕ ਉਪਬੋਲੀ ਨੂੰ ਦੂਜੀ ਨਾਲੋਂ ਨਿਖੇੜਦੇ ਹਨ। ਇਹ ਵੀ ਸੰਭਵ ਹੈ ਕਿ ਇਹੋ ਜਿਹੇ ਹਾਲਾਤ ਵਿਚ ਪੰਜਾਬੀ ਦੀਆਂ ਕੁਝ ਉਪਬੋਲੀਆਂ ਭਵਿਖਤ ਵਿਚ ਮਰ ਮਿਟ ਜਾਣ ਤੇ ਵੱਖ ਵੱਖ ਇਲਾਕਿਆਂ ਦੇ ਲੋਕਾਂ ਦੇ ਪ੍ਰਸਪਰ ਮੇਲ ਨਾਲ ਨਵੀਆਂ ਉਪ-ਬੋਲੀਆਂ ਹੋਂਦ ਵਿਚ ਆ ਜਾਣ। ਇਹੋ ਜਿਹੀ ਅਵਸਥਾ ਵਿਚ ਜ਼ਰੂਰੀ ਹੋ ਜਾਂਦਾ ਹੈ ਕਿ ਉਪ-ਬੋਲੀਆਂ ਦੇ ਸ਼ਬਦ ਭੰਡਾਰਾਂ ਨੂੰ, ਉਨ੍ਹਾਂ ਦੀਆਂ ਅਖੌਤਾਂ ਤੇ ਮੁਹਾਵਰਿਆਂ ਨੂੰ ਸਾਂਭਿਆ ਜਾਵੇ ਕਿਉਂਕਿ ਉਨ੍ਹਾਂ ਦੀ ਆਪਣੀ ਵਿਸ਼ੇਸ਼ਤਾ ਹੈ।

ਇਸ ਆਸ਼ੇ ਦੀ ਪੂਰਤੀ ਲਈ ''ਪੁਆਧੀ'' ਅਤੇ ''ਪੋਠੋਹਾਰੀ'' ਦੋਹਾਂ ਉਪ-ਬੋਲੀਆਂ ਦੇ ਉਪ-ਬੋਲੀ ਮਾਹਰਾਂ ਨੂੰ ਇਹ ਕੰਮ ਸੌਂਪਿਆ ਗਿਆ ਜੋ ਉਨ੍ਹਾਂ ਦੀਆਂ ਅਟੁੱਟ ਘਾਲਣਾ ਦਾ ਸਦਕਾ ਸਿਰੇ ਚੜ੍ਹ ਗਿਆ। 'ਪੁਆਧੀ ਕੋਸ਼' ਅਤੇ 'ਪੋਠੋਹਾਰੀ ਕੋਸ਼' ਦੋਵੇਂ ਛਪ ਚੁਕੇ ਹਨ।

ਇਥੇ ਇਹ ਦੱਸ ਦੇਣਾ ਵੀ ਅਯੋਗ ਨਹੀਂ ਹੋਵੇਗਾ ਕਿ 'ਪੁਆਧੀ', 'ਮਾਝੀ', 'ਦੁਆਬੀ' ਅਤੇ 'ਮਲਵਈ' ਦੇ ਸ਼ਬਦ-ਸੰਗ੍ਰਹਿ ਲਈ ਸਾਡੇ ਇਸ ਯਤਨ ਤੋਂ ਪਹਿਲਾਂ ਕਿਸੇ ਹੋਰ ਨੇ ਕੋਈ ਯਤਨ ਨਹੀਂ ਕੀਤਾ ਭਾਵੇਂ 'ਮੁਲਤਾਨੀ', 'ਸ਼ਾਹਪੁਰੀ', 'ਲਹਿੰਦੀ' ਅਤੇ 'ਕਾਂਗੜੀ' ਦੇ ਸ਼ਬਦ ਸੰਗ੍ਰਹਿ ਅੰਗਰੇਜ਼ਾਂ ਦੇ ਇਕੱਤਰ ਕੀਤੇ ਮਿਲਦੇ ਹਨ।

ਪੁਆਧੀ ਕੋਸ਼ ਦੇ ਸ਼ਬਦ ਸੰਗ੍ਰਹਿ ਲਈ ਪੰਜਾਬੀ ਦੇ ਪ੍ਰਸਿੱਧ ਸਾਹਿਤਕਾਰ ਸੰਤ ਇੰਦਰ ਸਿੰਘ ਜੀ ਚੱਕਰਵਰਤੀ ਨੂੰ ਨਿਯੁਕਤ ਕੀਤਾ ਗਿਆ। ਸਾਨੂੰ ਇਹ ਕਹਿਣ ਵਿਚ ਫ਼ਖਰ ਹਾਸਲ ਹੈ ਕਿ ਸੰਤ ਜੀ ਨੇ ਸ਼ਬਦ ਇਕੱਠੇ ਕਰਨ ਲਈ ਪੁਆਧ ਦਾ ਚੱਪਾ ਚੱਪਾ ਗਾਹ ਮਾਰਿਆ। ਹਲਟ ਹਕਦੇ ਜਾਂ ਗੱਡੇ ਛਡਦੇ, ਬੋਲੀਆਂ ਪਾਉਂਦੇ ਗੱਭਰੂ ਮੁੰਡਿਆਂ ਦੀਆਂ ਹੇਕਾਂ ਚੋਂ, ਤ੍ਰਿੰਞਣਾਂ ਵਿਚ ਕਾਤੂੰਦੀਆਂ ਤੇ ਗਿੱਧੇ ਵਿਚ ਨਚਦੀਆਂ ਮੁਟਿਆਰਾਂ ਦੇ ਮਾਖਿਓਂ ਭਰੇ ਸੁਰੀਲੇ ਗੀਤਾਂ ਵਿਚੋਂ, ਵਿਆਹ ਸਮੇਂ ਕੁੜੀਆਂ ਵਲੋਂ ਜੰਞ ਨੂੰ ਦਿੱਤੀਆਂ ਜਾਣ ਵਾਲੀਆਂ ਸਿੱਠਣੀਆਂ ਵਿਚੋਂ ਅਤੇ ਮੋਇਆਂ ਹੋਇਆਂ ਦੇ ਵਿਯੋਗ ਵਿਚ ਦਿਲ ਦਾ ਖੂਨ ਕਰ ਕੇ ਪਾਏ ਹੋਏ ਬੁੱਢੀਆਂ ਦੇ ਵੈਣਾਂ ਚੋਂ ਸੰਤ ਜੀ ਨੇ ਇਹ ਸ਼ਬਦ ਫੜੇ ਹਨ। ਸਾਡੇ ਅਸਲ ਸ਼ਬਦਾਂ ਦਾ ਸੋਮਾ ਵੀ ਇਹੋ ਚੀਜ਼ਾਂ ਹੁੰਦੀਆਂ ਹਨ।

## ਪੁਆਧੀ ਦੀਆਂ ਵਿਆਕਰਣਕ ਵਿਸ਼ੇਸ਼ਤਾਈਆਂ :-

ਉਚਾਰਣ ਤੇ ਵਿਆਕਰਣਕ ਵਿਸ਼ੇਸ਼ਤਾਈਆਂ ਹੀ ਅਜਿਹੇ ਦੋ ਸਾਧਨ ਹਨ, ਜਿਨ੍ਹਾਂ ਦੀ ਸਹਾਇਤਾ ਨਾਲ ਅਸੀਂ ਭਿੰਨ ਭਿੰਨ ਉਪ-ਬੋਲੀਆਂ ਵਿਚਲੇ ਫਰਕ ਨੂੰ ਜਾਣ ਸਕਦੇ ਹਾਂ। 'ਪੁਆਧੀ' ਉਪ-ਬੋਲੀ ਉਪਰਲੀਆਂ ਦੋਹਾਂ ਵਿਸ਼ੇਸ਼ਤਾਈਆਂ ਕਰ ਕੇ ਹੀ ਮਾਝੀ, ਮਲਵਈ, ਕਾਂਗੜੀ ਤੇ ਦੁਆਬੀ ਆਦਿ ਤੋਂ ਵੱਖਰੀ ਹੈ।

ਪੁਆਧ ਦੇ ਪੂਰਬ ਵਾਲੇ ਪਾਸੇ ਕਰਨਾਲ ਤੇ ਪੂਰਬੀ – ਅੰਬਾਲੇ ਵਿਚ ਠੇਠ ਪੰਜਾਬੀ ਨਾਲੋਂ ਹਿੰਦੁਸਤਾਨੀ ਵਲ ਵਧੇਰੇ ਝੁਕਾ ਹੈ। ਹਿੰਦੁਸਤਾਨੀ ਦੇ ਇਸ ਪ੍ਰਭਾਵ ਕਰ ਕੇ ਹੀ ਦਿੱਲੀ ਵਲ ਨੂੰ ਵਧਦਿਆਂ ਬੋਲੀ ਬਾਂਗਰੂ ਜਾਂ ਹਿੰਦੀ ਦੀ ਖੜ੍ਹੀ ਬੋਲੀ ਦੇ ਨੇੜੇ ਨੂੰ ਹੁੰਦੀ ਚਲੀ ਜਾਂਦੀ ਹੈ। ਅੰਬਾਲੇ ਦੇ ਪੂਰਬੀ ਇਲਾਕੇ ਵਿਚ ਅਤੇ ਪਟਿਆਲੇ ਦੇ ਅੰਬਾਲੇ ਨਾਲ ਲਗਦੇ ਇਲਾਕੇ ਵਿਚ ਸ਼ਬਦ 'ਵਿਚ' ਦੀ ਥਾਂ 'ਬਿਚਮਾਂ' 'ਹੁਣ' ਦੀ ਥਾਂ 'ਇਬ' ਸਾਨੂੰ' ਦੀ ਥਾਂ 'ਮਾਨੂੰ' (ਹਮਾਨੂੰ) 'ਸ਼' ਦੀ ਥਾਂ 'ਬ' 'ਖ਼' ਜਾਂ 'ਜ' ਦੀ ਥਾਂ 'ਸ' ਜਿਵੇਂ - 'ਕੁਸ ਕੁਸ' (ਕੁਝ ਕੁਝ) 'ਵਲ' ਦੀ ਥਾਂ 'ਕੰਨੀ' ਦੀ ਵਰਤੋਂ ਇਸ ਨੂੰ ਮਲਵਈ ਆਦਿ ਨਾਲੋਂ ਨਖੇੜਦੀ ਹੈ। ਮਾਹਲ ਖਰੜ ਦੇ ਰੋਪੜ ਤਹਿਸੀਲ ਦੀ ਬੋਲੀ ਹੀ ਅਜੇਹੀ ਹੈ, ਜਿਸ ਦਾ ਕਿ ਟਕਸਾਲੀ ਬੋਲੀ ਨਾਲ ਕੁਝ ਕੁਝ ਸਬੰਧ ਜਾਪਦਾ ਹੈ। ਪੂਰਬੀ ਅੰਬਾਲੇ, ਪਟਿਆਲੇ ਅਤੇ ਨਾਲਾਗੜ੍ਹ ਦੀ ਬੋਲੀ ਤਾਂ ਟਕਸਾਲੀ ਬੋਲੀ ਨਾਲੋਂ ਬੜੀ ਭਿੰਨ ਹੈ। ਇਸ ਉਤੇ ਪਛਮੀ ਹਿੰਦੀ ਦਾ ਡੂੰਘਾ ਪ੍ਰਭਾਵ ਪਿਆ ਜਾਪਦਾ ਹੈ, ਸਗੋਂ ਇਥੋਂ ਤਕ ਕਿ ਅੰਬਾਲੇ ਅਤੇ ਪਟਿਆਲੇ ਦੀ ਬੋਲੀ ਤਾਂ ਆਪਣੇ ਆਪ ਵਿਚ ਇਕ ਵੱਖਰੀ ਜਿਹੀ ਉਪ-ਬੋਲੀ ਪ੍ਰਤੀਤ ਹੁੰਦੀ ਹੈ। ਉਪ-ਬੋਲੀਆਂ ਦੀ ਸੀਮਾਂ ਨੂੰ ਕਾਇਮ ਕਰਨਾ ਅਤੀ ਕਠਨ ਕੰਮ ਹੈ, ਕਿਉਂਕਿ ਸੀਮਾ ਵਾਲੇ ਇਲਾਕੇ ਵਿਚ ਬੋਲੀਆਂ ਸੁਤੇ ਹੀ ਇਕ ਦੂਜੇ ਵਿਚ ਰਲਗੱਡ ਹੁੰਦੀਆਂ ਰਹਿੰਦੀਆਂ ਹਨ। ਪਛਮੀ ਪੁਆਧੀ, ਜੋ ਜ਼ਿਲਾ ਲੁਧਿਆਣੇ ਦੇ ਪੁਆਧੀ ਇਲਾਕੇ ਵਿਚ ਬੋਲੀ ਜਾਂਦੀ ਹੈ, ਲਗ ਭਗ ਟਕਸਾਲੀ ਜਿਹੀ ਹੀ ਹੈ ਅਤੇ ਇਹੀ ਬੋਲੀ ਲੁਧਿਆਣੇ ਵਾਲੇ ਮਿਸ਼ਨਰੀਆਂ ਦੀਆਂ ਗਰਾਮਰਾਂ ਅਤੇ ਤਰਜਮਿਆਂ ਦਾ ਆਧਾਰ ਰਹੀ ਹੈ। ਪੰਜਾਬ ਦੀ ਵੰਡ ਹੋ ਜਾਣ ਮਗਰੋਂ ਜਦੋਂ ਕਿ ਅੰਮ੍ਰਿਤਸਰ ਪੰਜਾਬ ਦਾ ਕੇਂਦਰ ਨਹੀਂ ਰਿਹਾ, ਲੁਧਿਆਣੇ ਨੂੰ ਕੇਂਦਰ ਮੰਨਿਆਂ ਜਾਣ ਲਗ ਪਿਆ ਹੈ ਅਤੇ ਲੁਧਿਆਣੇ ਤੇ ਫੀਰੋਜ਼ਪੁਰ ਦੀ ਜ਼ਬਾਨ ਨੂੰ ਵੀ ਟਕਸਾਲੀ ਜ਼ਬਾਨ ਹੀ ਮੰਨਿਆਂ ਜਾਣਾ ਚਾਹੀਦਾ ਹੈ।

ਪੁਆਧੀ ਦੇ ਮੋਟੇ ਮੋਟੇ ਵਿਆਕਰਣਕ ਭੇਦ ਅਸੀਂ ਹੇਠਾਂ ਦਿੰਦੇ ਹਾਂ :—

ਸਟੈਂਡਰਡ ਪੰਜਾਬੀ ਵਿਚ ਜਿਥੇ 'ਵ' ਦੀ ਵਰਤੋਂ ਵਧੇਰੇ ਹੈ, ਓਥੇ ਪੁਆਧੀ ਵਿਚ 'ਵ' ਦੀ ਥਾਂ 'ਮ' ਆਮ ਵਰਤਿਆ ਜਾਂਦਾ ਹੈ, ਜਿਵੇਂ : 'ਖਾਵਾਂਗਾ' ਦੀ ਥਾਂ 'ਖਾਮਾਂਗਾ', 'ਜਾਵਾਂਗਾ' ਦੀ ਥਾਂ 'ਜਾਮਾਂਗਾ' ਅਤੇ 'ਪੀਵਾਂਗਾ' ਦੀ ਥਾਂ 'ਪੀਮਾਂਗਾ' ਆਦਿ। ਇਹ 'ਵ' ਦੀ ਥਾਂ 'ਮ' ਦੀ ਵਰਤੋਂ ਇਸ ਕਰ ਕੇ ਹੁੰਦੀ ਹੈ ਕਿ 'ਵ' ਦੋ ਸਵਰ ਅੱਖਰਾਂ ਦੇ ਵਿਚਕਾਰ ਆ ਜਾਂਦਾ ਹੈ। ਇਸ ਤੋਂ ਛੁਟ ਬਹੁਵਚਨ ਮਧਮ ਪੁਰਸ਼ ਭਵਿਖਤ ਕਾਲ ਵਿਚ 'ਜਾਵੋਂਗੇ' ਦੀ ਥਾਂ 'ਜਾਮੋਗਿਉ', 'ਖਾਵੋਂਗੇ' ਦੀ ਥਾਂ 'ਖਾਮੋਗਿਉਂ' ਅਤੇ 'ਬੁਲਾਉਂਗੇ' ਦੀ ਥਾਂ 'ਬੁਲ ਮੋਗਿਉ' ਵਰਤਿਆ ਜਾਂਦਾ ਹੈ।

ਉਚਾਰਣ ਭੇਦ ਦੇ ਨੁਕਤਾ ਨਜ਼ਰ ਤੋਂ ਅਧਿਐਨ ਕੀਤਿਆਂ ਅਸੀਂ ਵੇਖਦੇ ਹਾਂ ਕਿ ਜਿਥੇ ਸਟੈਂਡਰਡ ਪੰਜਾਬੀ ਵਿਚ 'ਵ' ਦੀ ਆਵਾਜ਼ ਨੂੰ ਆਮ ਵਰਤੋਂ ਵਿਚ ਲਿਆਂਦਾ ਜਾਂਦਾ ਹੈ, ਓਥੇ ਪੁਆਧੀ ਜ਼ਬਾਨ ਵਿਚ 'ਵ' ਦੀ ਥਾਂ 'ਬ' ਦੀ ਧੁਨੀ ਨੂੰ ਵਧੇਰੇ ਚਾਹ ਨਾਲ ਵਰਤਿਆ ਜਾਂਦਾ ਹੈ; ਜਿਵੇਂ — 'ਵੇਚਣਾ' ਦੀ 'ਬੇਚਣਾ', 'ਵਿਆਹ' ਦੀ ਥਾਂ 'ਬਿਆਹ', 'ਵਰਗਾ' ਦੀ ਥਾਂ 'ਬਰਗਾ', 'ਵਰਦੀ' ਦੀ ਥਾਂ 'ਬਰਦੀ' ਅਤੇ 'ਵਿਸਰਾਮ' ਦੀ ਥਾਂ 'ਬਿਸਰਾਮ' ਆਦਿ।

ਪੁਆਧੀ ਵਿਚ ਟਕਸਾਲੀ ਪੰਜਾਬੀ ਦੇ 'ਆਖਣਾ' ਦੀ ਥਾਂ 'ਕਹਿਣਾ' ਦੀ ਆਮ ਵਰਤੋਂ ਕੀਤੀ ਜਾਂਦੀ ਹੈ। ਪੁਆਧੀ ਦੇ ਨਾਲ ਲਗਦੇ ਮਾਲਵੇ ਦੇ ਇਲਾਕੇ ਵਿਚ ਵੀ ਸ਼ਾਇਦ ਪੁਆਧੀ ਦੇ ਹੀ ਅਸਰ ਕਰ ਕੇ 'ਕਹਿਣਾ' ਦੀ ਵਰਤੋਂ 'ਆਖਣਾ' ਜਿੰਨੀ ਹੀ ਹੈ।

ਮਲਵਈ ਉਪ-ਬੋਲੀ ਵਿਚ ਸਟੈਂਡਰਡ ਪੰਜਾਬੀ ਦੇ ਸ਼ਬਦ 'ਅਸਾਨੂੰ' ਦਾ 'ਅ' ਡਿਗ ਕੇ 'ਸਾਨੂੰ' ਹੀ ਰਹਿ ਜਾਂਦਾ ਹੈ, ਪਰ ਪੁਆਧੀ ਵਿਚ 'ਅਸਾਨੂੰ' ਦੀ ਥਾਂ 'ਹਮਾਨੂੰ' ਅਤੇ 'ਤੁਹਾਨੂੰ' ਦੀ ਥਾਂ 'ਥੁਹਾਨੂੰ' ਜਾਂ 'ਤੁਹਾਨੂੰ' ਦੀ ਵਰਤੋਂ ਆਮ ਹੁੰਦੀ ਹੈ।

ਟਕਸਾਲੀ ਪੰਜਾਬੀ ਦਾ ਭੂਤਕਾਲ ਬੋਧਕ 'ਸੀ' ਪੁਆਧੀ ਵਿਚ 'ਥਾ' ਕਰ ਕੇ ਵਰਤਿਆ ਜਾਂਦਾ ਹੈ, ਇਹ 'ਥਾ' ਹਿੰਦੁਸਤਾਨੀ ਦੇ ਵਧੇਰੇ ਨੇੜੇ ਹੈ ਤੇ ਪੱਛਮੀ ਹਿੰਦੀ ਦੇ ਅਸਰ ਹੇਠ ਵਰਤਿਆ ਜਾਂਦਾ ਹੈ। ਜਿਉਂ ਜਿਉਂ ਅਸੀਂ ਅੰਬਾਲੇ ਵਲੋਂ ਲੁਧਿਆਣੇ ਵਲ ਨੂੰ ਜਾਈਏ, ਤਾਂ ਹਿੰਦੁਸਤਾਨੀ ਦਾ ਅਸਰ ਘਟਦਾ ਤੁਰਿਆ ਜਾਂਦਾ ਹੈ। ਲੁਧਿਆਣੇ ਦੇ ਲਾਗੇ ਚਾਗੇ ਦੇ ਇਲਾਕੇ ਵਿਚੋਂ ਇਹੋ ਪੁਆਧੀ ਦਾ 'ਥਾ' 'ਤੀ' ਬਣ ਕੇ ਰਹਿ ਜਾਂਦਾ ਹੈ; ਜਿਵੇਂ— 'ਗਿਆ ਥਾ' ਦੀ ਥਾਂ 'ਗਿਆ ਤੀ'। ਸਮਰਾਲੇ, ਖੰਨੇ ਤੇ ਸਰਹਿੰਦ ਪਾਇਲ ਦੇ ਆਲੇ ਦੁਆਲੇ ਦੇ ਇਲਾਕੇ ਵਿਚ ਇਸ 'ਤੀ' ਦੀ ਥਾਂ 'ਤਾ' ਦਾ ਇਸਤੇਮਾਲ ਹੁੰਦਾ ਹੈ; ਜਿਵੇਂ — 'ਗਿਆ ਤੀ' ਦੀ ਥਾਂ 'ਗਿਆ ਤਾ' ਪਰ ਗਰੀਅਰਸਨ ਅਨੁਸਾਰ ਮਾਝੀ ਮਾਲਵੀ ਅਸਰ ਹੇਠ ਕਿਤੇ ਕਿਤੇ 'ਸੀ' ਵੀ ਬੋਲਿਆ ਜਾਂਦਾ ਹੈ।

ਟਕਸਾਲੀ ਜ਼ਬਾਨ ਦੇ ਔਂਕੜ ਨੂੰ ਦੁਲੈਂਕੜ ਵਿਚ ਬਦਲ ਦੇਣਾ ਨਾਲਾਗੜ੍ਹ ਤੇ ਸਾਨ੍ਹਵ੍ਹ ਦੇ ਇਲਾਕੇ ਵਿਚ ਆਮ ਸੁਣਾ ਹੈ ਜਿਵੇਂ — ਉਹਦੇ' ਦੀ ਥਾਂ 'ਊਹਦੇ' ਤੇ 'ਉਹ ਨੂੰ' ਦੀ 'ਊਹ ਨੂੰ'। ਸਟੈਂਡਰਡ ਬੋਲੀ ਦੇ 'ਤਦੋਂ' ਤੇ 'ਓਦੋਂ' ਦੀ ਥਾਂ ਪੁਆਧੀ ਵਿਚ 'ਜਦ' ਜਾਂ 'ਜਦੋਂ' ਬੋਲਿਆ ਜਾਂਦਾ ਹੈ।

ਉਚਾਰਣ ਭੇਦ ਕਰ ਕੇ ਪੁਆਧੀ ਵਿਚ ਬੋਲਣ' ਦੀ ਥਾਂ 'ਬੋਲਦ' ਬੋਲਦੇ ਹਨ ਅਤੇ 'ਵੇਖਣਾ' ਨੂੰ 'ਦੇਖਣਾ' ਬੋਲਿਆ ਜਾਂਦਾ ਹੈ। ਟਕਸਾਲੀ ਬੋਲੀ ਦੇ 'ਨਾਲੋ ਨਾਲ' ਦੀ ਥਾਂ ਪੁਆਧੀ ਵਿਚ 'ਗੈਲ ਗੈਲ' ਆਮ ਵਰਤਿਆ ਜਾਂਦਾ ਹੈ ਅਤੇ ਇਸ ਸ਼ਬਦ ਦੀ ਵਰਤੋਂ ਤੋਂ ਅਸੀਂ ਝਟ ਸਮਝ ਜਾਂਦੇ ਹਾਂ ਕਿ ਇਹ ਬੋਲਣ ਵਾਲਾ ਪੁਆਧੀ ਹੈ। ਪੁਆਧ ਵਿਚ ਆਪਣੀ ਕਿਸਮ ਦੀ ਇਕ ਖਾਸ ਦੁਰਅਸੀਸ ਹੈ ਜੋ ਮਹਿਜ਼ ਬੋਲਦਾ ਲਈ ਵਰਤੀ ਜਾਂਦੀ ਹੈ ਅਤੇ ਹੋਰ ਕਿਧਰੇ ਉਸ ਦਾ ਪਰਯੋਗ ਨਹੀਂ ਕੀਤਾ ਜਾਂਦਾ, ਉਹ ਦੁਰਅਸੀਸ ਹੈ 'ਮੰਨਿਓ ਪਵੇ'। ਇਸ ਤੋਂ ਛੁਟ 'ਹੁਣ' ਦੀ ਥਾਂ 'ਇਬ' ਦੀ ਵਰਤੋਂ ਆਮ ਹੈ ਅਤੇ 'ਕਿ' ਦੀ ਥਾਂ 'ਬਈ' ਵਰਤਿਆ ਜਾਂਦਾ ਹੈ।

## ਤਰਤੀਬ ਤੇ ਤਕਨੀਕ--

ਪੁਆਧੀ ਕੋਸ਼ ਦੇ ਸ਼ਬਦਾਂ ਨੂੰ ਤਰਤੀਬ ਦੇਣ ਲਗਿਆਂ ਅਸੀਂ ਆਪਣੇ "ਪੰਜਾਬੀ ਕੋਸ਼" ਵਿਚ ਵਰਤੀ ਤਰਤੀਬ ਨੂੰ ਹੀ ਮੁੱਖ ਰੱਖਿਆ ਹੈ। ਪੰਜਾਬੀ ਦੇ ਹੋਰ ਮਿਲਦੇ ਕੋਸ਼ਾਂ ਵਿਚ ਵਰਤੀਆਂ ਗਈਆਂ ਤਰਤੀਬਾਂ ਆਪੋ ਆਪਣੀਆਂ ਨਿੱਜੀ ਅਤੇ ਵਧੇ ਵੱਖਰੀਆਂ ਹਨ। ਉਨ੍ਹਾਂ ਵਿਚ ਅੱਖਰ-ਕ੍ਰਮ ਦੀ ਥਾਂ ਵਿਸ਼ਾ-ਕ੍ਰਮ ਨੂੰ ਸਾਮ੍ਹਣੇ ਰਖਿਆ ਗਿਆ ਹੈ। ਪਰ ਅੱਜ ਦੀ ਡਿਕਸ਼ਨਰੀ ਦੀ ਤਰਤੀਬ ਸੰਬੰਧੀ ਖੋਜ ਨੇ ਅੱਖਰ-ਕ੍ਰਮ ਨੂੰ ਹੀ ਵਿਗਿਆਨਕ ਤੇ ਸਰਵਵਿਆਪਕ ਮੰਨਿਆ ਹੈ। ਇਸੇ ਕਰ ਕੇ ਇਸੇ ਤਰਤੀਬ ਨੂੰ ਅਸੀਂ ਆਪਣੇ ਪੰਜਾਬੀ-ਕੋਸ਼ ਵਿਚ ਵਰਤਿਆ ਹੈ। 'ਪੁਆਧੀ' ਕੋਸ਼ ਵਿਚ 'ਪੰਜਾਬੀ-ਕੋਸ਼' ਨਾਲੋਂ ਜੋ ਥੋੜੀ ਜਿਹੀ ਭਿੰਨਤਾ ਹੈ ਉਹ ਕੇਵਲ ਏਨੀ ਹੈ ਕਿ ਪੰਜਾਬੀ ਕੋਸ਼ ਵਿਚ ਇਕ ਮੁੱਖ ਸ਼ਬਦ ਰੱਖ ਕੇ ਸਾਰੇ ਉਪ-ਸ਼ਬਦ (Derivatives), ਅਖੌਤਾਂ, ਮੁਹਾਵਰੇ ਤੇ ਸਮਾਸ ਦਿੱਤੇ ਗਏ ਹਨ। ਉਸ ਮੂਲ ਸ਼ਬਦ ਦੇ ਅਗੇਤਰ ਪਛੇਤਰ ਵਾਲੇ ਸ਼ਬਦ ਵੀ ਓਥੇ ਹੀ ਦਿੱਤੇ ਗਏ ਹਨ। ਪਹਿਲਾਂ ਪਛੇਤਰਾਂ ਵਾਲੇ ਤੇ ਪਿਛੋਂ ਅਗੇਤਰਾਂ ਵਾਲੇ। ਇਹੋ ਢੰਗ ਅੱਜ ਕੱਲ ਦੀ ਕੋਸ਼ਕਾਰੀ ਵਿਚ ਵਧੇਰੇ ਵਿਗਿਆਨਕ ਮੰਨਿਆਂ ਗਿਆ ਹੈ।

ਪਰ 'ਪੁਆਧੀ ਕੋਸ਼' ਵਿਚ ਅਸੀਂ ਕਿਸੇ ਮੁਖ-ਸ਼ਬਦ ਦੇ ਉਪ-ਸ਼ਬਦ, ਮੁਹਾਵਰੇ ਅਖੌਤਾਂ ਤੇ ਸਮਾਸ ਆਦਿ ਨੂੰ ਅਖਰ-ਕ੍ਰਮ ਅਨੁਸਾਰ ਹੀ ਰਖਿਆ ਹੈ ਜਿਵੇਂ—'ਲੋਟ' ਸ਼ਬਦ ਹੇਠ ਲੋਟ ਐਣਾ', 'ਲੋਟ ਸਿਰ', 'ਲੋਟ ਹੋਣਾ' ਤੇ 'ਲੋਟ ਕਰਨਾ' ਆ ਕੇ ਪਿਛੋਂ 'ਲੋਟਣ' ਤੇ 'ਲੋਟਣੀ' ਆਪਣੇ ਅੱਖਰ-ਕ੍ਰਮ ਦੇ ਮੁਤਾਬਕ ਆ ਜਾਂਦੇ ਹਨ। ਇਸ ਤੋਂ ਅਗੇ ਜਾ ਕੇ ਫੇਰ ਕੁਝ ਸਮਾਸ 'ਲੋਟ ਤੁਰਨਾ', ਲੋਟ ਪੈਣਾ', 'ਲੋਟ ਬੈਠਣਾ', 'ਲੋਟ ਲੱਗਣਾ' ਅਤੇ 'ਲੋਟ ਲੈਣਾ' ਆ ਕੇ ਮਗਰੋਂ 'ਲੋਟੀ' ਸ਼ਬਦ ਆਉਂਦਾ ਹੈ। ਜੇ ਕ੍ਰਮ ਪੰਜਾਬੀ ਕੋਸ਼ ਵਾਲਾ ਹੁੰਦਾ ਤਾਂ 'ਲੋਟਣ ਅਤੇ 'ਲੋਟਣੀ' ਸ਼ਬਦ ਵੀ ਲੋਟ ਲੈਣਾ' ਸ਼ਬਦ ਤੋਂ ਮਗਰੋਂ ਆਉਂਦੇ।

ਇਸੇ ਤਰ੍ਹਾਂ ਦੀ ਇਕ ਉਦਾਹਰਣ ਹੋਰ ਲੈ ਲਵੋ : 'ਲੋ ਪਾਣਣੀ', 'ਲੋ ਪੌਣੀ', 'ਲੋਪੋਕਾ', 'ਲੋਵੇਕਾ' ਅਤੇ 'ਲੋ ਬਗਣੀ' ਇਥੇ ਵੀ ਕ੍ਰਮ 'ਅੱਖਰ-ਕ੍ਰਮ' ਅਨੁਸਾਰ ਹੈ। ਜੇ ਪੰਜਾਬੀ ਕੋਸ਼ ਵਾਂਗ ਹੁੰਦਾ ਤਾਂ 'ਲੋ ਬਗਣੀ' ਵੀ 'ਲੋ ਪੌਣੀ' ਦੇ ਨਾਲ ਹੀ ਹੋਣਾ ਆ ਜਾਂਦਾ।

ਜੋ ਪੈਂਤੀ-ਅੱਖਰੀ ਕ੍ਰਮ ਭਾਈ ਬਿਸ਼ਨ ਦਾਸ ਨੇ ਵਰਤਿਆ ਹੈ ਉਹੀ ਅਸੀਂ ਪੁਆਧੀ ਕੋਸ਼ ਲਈ ਵਰਤਿਆ ਹੈ। ਇਸ ਕੋਸ਼ ਵਿਚ ਵੀ ਟਿੱਪੀ, ਬਿੰਦੀ ਜਾਂ ਅਧਕ ਦਾ ਨਿਰਣਾ ਨਹੀਂ ਕੀਤਾ ਗਿਆ। ਦੁੱਤ ਅੱਖਰਾਂ ਨੂੰ ਵੀ ਭਾਈ ਕਾਨ੍ਹ ਸਿੰਘ ਵਾਂਗ ਇਕ ਦਮ ਪਿਛੇ ਜਾ ਕੇ ਨਹੀਂ ਰਖਿਆ, ਸਗੋਂ ਅੱਖਰ-ਕ੍ਰਮ ਅਨੁਸਾਰ ਜਿਥੇ ਜਿਥੇ ਆਉਂਦੇ ਹਨ ਉਥੇ ਹੀ ਰੱਖ ਹਨ।

ਇਸ ਤਰਤੀਬ ਵਿਚ ਪਹਿਲਾਂ ਮੁਕਤੇ ਵਾਲੇ ਸ਼ਬਦ ਹਨ ਤੇ ਫੇਰ ਉਨ੍ਹਾਂ ਸ਼ਬਦਾਂ ਦੇ ਮੁੱਕਣ ਮਗਰੋਂ ਉਨ੍ਹਾਂ ਹੀ ਲਗਾਂ ਮਾਤਰਾਂ ਵਾਲੇ ਸ਼ਬਦ ਲਗਾਂ ਮਾਤਰਾਂ ਦੇ ਕ੍ਰਮ ਅਨੁਸਾਰ ਰੱਖੇ ਗਏ ਹਨ।

ਥੋੜੇ ਵਿਚ ਅਸੀਂ ਇਸ ਪੁਆਧੀ-ਕੋਸ਼ ਦੀ ਤਰਤੀਬ ਨੂੰ ਇਉਂ ਵੀ ਦਰਸਾ ਸਕਦੇ ਹਾਂ :—

(੧) ਪਹਿਲਾਂ ਮੂਲ ਸ਼ਬਦ ਮੋਟੇ ਟਾਈਪ ਵਿਚ ਦਿੱਤਾ ਗਿਆ ਹੈ।

(੨) ਸ਼ਬਦ ਨਾਲ ( , ) ਲਾ ਕੇ ਉਸ ਸ਼ਬਦ ਦੀ ਵਿਆਕਰਣ ਦਿੱਤੀ ਗਈ ਹੈ। ਇਹ ਵਿਆਕਰਣ ਸੰਕੇਤਕ ਚਿੰਨ੍ਹਾਂ ਦੁਆਰਾ ਦੱਸੀ ਗਈ ਜਿਵੇਂ —'ਵਿਸ਼ੇਸ਼ਣ' ਦੀ ਥਾਂ (ਵਿ.) ਸੰਕੇਤਕ ਚਿੰਨ੍ਹ ਵਰਤਿਆ ਗਿਆ ਹੈ, ਜੇ ਵਿਸ਼ੇਸ਼ਣ ਇਸਤਰੀ ਵਾਚੀ ਹੋਵੇ ਤਾਂ (ਵਿ. ਇ.) ਅਤੇ ਜੇ ਪੁਲਿੰਗ ਵਾਚੀ ਹੋਵੇ ਤਾਂ (ਵਿ. ਪੁ.) ਸੰਕੇਤ ਵਰਤੇ ਗਏ ਹਨ।

(੩) ਵਿਆਕਰਣ ਵਿਚ ਨਾਂਵ ਦੇ ਦੋਵੇਂ ਰੂਪ ਪੁਲਿੰਗ (ਪੁ.) ਜਾਂ ਇਸਤਰੀ ਲਿੰਗ (ਇ.) ਦਿਤੇ ਹਨ।

(੪) 'ਇਕ ਵਚਨ' ਜਾਂ 'ਬਹੁਵਚਨ' ਅਸੀਂ ਸ਼ਬਦਾਂ ਦੇ ਨਾਲ ਨਹੀਂ ਦੇ ਰਹੇ ਕਿਉਂਕਿ ਅਸੀਂ ਸ਼ਬਦਾਂ ਦਾ ਇਕ ਵਚਨ ਹੀ ਦੇ ਰਹੇ ਹਾਂ। ਜਿਨ੍ਹਾਂ ਸ਼ਬਦਾਂ ਦਾ ਪਰਯੋਗ ਹੀ ਬਹੁਵਚਨ ਵਿਚ ਹੁੰਦਾ ਹੈ ਉਨ੍ਹਾਂ ਸ਼ਬਦਾਂ ਦੇ ਅਰਥ ਦੇਣ ਤੋਂ ਪਹਿਲਾਂ ਗੋਲ ਬਰੈਕਟ ਵਿਚ (ਬ. ਵ.) ਸੰਖੇਪ ਕਰ ਕੇ ਲਿਖ ਦਿੱਤਾ ਜਾਂਦਾ ਹੈ।

(੫) ਪੜਨਾਂਵ ਸ਼ਬਦ ਵਿਚ ਅਸੀਂ ਉਨ੍ਹਾਂ ਦਾ ਸੰਕੇਤ (ਪੜ.) ਦਿੱਤਾ ਹੈ।

(੬) ਕ੍ਰਿਆ ਦੇ ਚਾਰ ਰੂਪ ਵਰਤੇ ਗਏ ਹਨ (ੳ) ਕ੍ਰਿਆ ਅਕਰਮਕ (ਕ੍ਰਿਆ. ਅਕ.), ਜਿਵੇਂ—'ਲੋਟ ਹੋਣਾ ?', (ਅ) ਕ੍ਰਿਆ ਸਕਰਮਕ (ਕ੍ਰਿ. ਸਕ.) ਜਿਵੇਂ—'ਲੋਟ ਕਰਨਾ', (ੲ) ਕ੍ਰਿਆ ਪ੍ਰੇਰਨਾਰਥਕ ਜਾਂ ਕ੍ਰਿਆ ਪ੍ਰੇਰਕ (ਕ੍ਰਿ. ਪ੍ਰੇ.), ਜਿਵੇਂ - ਕਰਾਉਣਾ' ਜਾਂ ਕਰਵਾਉਣਾ' ਅਤੇ (ਸ) ਸਮਾਸੀ ਕ੍ਰਿਆ (ਕ੍ਰਿ. ਸਮ.) ਜਿਵੇਂ 'ਤਿਪ ਤਿਪ ਹੋਣਾ' ਜਾਂ 'ਤੀਤਰੀ ਬੋਲਣੀ'।

(੭) ਕ੍ਰਿਆ ਵਿਸ਼ੇਸ਼ਣ ਵਿਚ ਵਿਆਕਰਣ ਦੇ ਅਵਯ ਯੋਜਕ ਅਤੇ ਸਬੰਧਕ ਸ਼ਬਦ ਵੀ ਆ ਜਾਂਦੇ ਹਨ।

ਜਿਵੇਂ—'ਥਾਣੀਂ', 'ਧੀਰੇ', 'ਦਾਤ੍ਰ ਦੇ ਕੇ' ਆਦਿ ਸ਼ਬਦ ਕ੍ਰਿਆ ਵਿਸ਼ੇਸ਼ਣ ਹਨ ਅਤੇ 'ਨਿਤ੍ਰੈ', 'ਤ੍ਰੇਈ' ਆਦਿ 'ਅਵਯ' ਦੀਆਂ ਮਿਸਾਲਾਂ ਹਨ। ਵਿਸਮਿਕ ਅਤੇ ਯੋਜਕ ਸ਼ਬਦ 'ਅਵਯ' ਵਿਚ ਹੀ ਆ ਜਾਂਦੇ ਹਨ।

(੮) ਮੂਲ ਸ਼ਬਦਾਂ ਦੇ ਅਰਥ ਜਿੱਥੋਂ ਤੱਕ ਹੋ ਸਕਿਆ ਹੈ ਕੇਵਲ ਟਕਸਾਲੀ ਪੰਜਾਬੀ ਦੇ ਅਜਿਹੇ ਸ਼ਬਦਾਂ ਵਲ ਸੰਕੇਤ ਕਰਨ ਵਿਚ ਹੀ ਕਾਫ਼ੀ ਸਮਝਿਆ ਗਿਆ ਹੈ।

(੯) ਅਖੌਤਾਂ ਅਤੇ ਮੁਹਾਵਰੇ ਵੀ ਦਿੱਤੇ ਹਨ, ਪਰ ਉਨ੍ਹਾਂ ਨੂੰ ਥਾਂ ਓਹੋ ਹੀ ਦਿੱਤੀ ਗਈ ਹੈ ਜੋ ਅੱਖਰ-ਕ੍ਰਮ ਅਨੁਸਾਰ ਬਣਦੀ ਹੈ। ਜਿਵੇਂ 'ਨਿਮ ਕੇ ਚਲਣਾ', 'ਨਿਮ ਕੇ ਤੁਰਨਾ' ਅਤੇ 'ਨਿਮ ਕੇ ਰਹਿਣਾ' ਮੁਹਾਵਰਿਆਂ ਦੀ ਥਾਂ ਅੱਖਰ-ਕ੍ਰਮ ਅਨੁਸਾਰ 'ਨਿਮਖੀ ਹੋਣੀ' ਤੋਂ ਪਹਿਲਾਂ ਬਣਦੀ ਹੈ ਅਤੇ ਇਹ ਇਥੇ ਹੀ ਰੱਖੇ ਗਏ ਹਨ। ਪਰ ਜੇ ਇਹ ਮੁਹਾਵਰੇ ਪੰਜਾਬੀ ਕੋਸ਼ ਵਾਂਗ ਮੁਖ-ਸ਼ਬਦ ਦੇ ਅਧੀਨ ਰਖੇ ਹੁੰਦੇ ਤਾਂ ਇਨ੍ਹਾਂ ਦੀ ਥਾਂ 'ਨਿਮਣਾ' ਸ਼ਬਦ ਤੋਂ ਪਿਛੋਂ ਜਾ ਕੇ ਬਣਦੀ।
ਮੁਹਾਵਰੇ ਲਈ ਸੰਖੇਪ (ਮੁਹਾ.) ਅਤੇ ਅਖੌਤ ਲਈ ਸੰਖੇਪ (ਅਖੌ.) ਵਰਤੇ ਹਨ।

ਹੋ ਸਕਦਾ ਹੈ ਇਸ ਸ਼ਬਦ ਸੰਗ੍ਰਹਿ ਵਿਚ ਪੁਆਧੀ ਦੇ ਕਈ ਸ਼ਬਦ ਨਾ ਆਏ ਹੋਣ ਜਾਂ ਇਸ ਨੂੰ ਸੰਚਿਤ ਕਰਨ ਸਮੇਂ ਕਈ ਭੁੱਲਾਂ ਰਹਿ ਗਈਆਂ ਹੋਣ – ਅਰਥਾਂ ਕਰ ਕੇ ਜਾਂ ਸ਼ਬਦਾਂ ਦੇ ਕ੍ਰਮ ਕਰ ਕੇ, ਪਰ ਅਸੀਂ ਪਾਠਕਾਂ ਨੂੰ ਯਕੀਨ ਦਿਵਾਉਂਦੇ ਹਾਂ ਕਿ ਅਗਲੇ ਸੰਸ਼ੋਧਤ ਸੰਸਕਰਨ ਵਿਚ ਅਸੀਂ ਇਨ੍ਹਾਂ ਤਰੁੱਟੀਆਂ ਨੂੰ ਦੂਰ ਕਰਨ ਦਾ ਪੂਰਾ ਪੂਰਾ ਯਤਨ ਕਰਾਂਗੇ।

ਪਟਿਆਲਾ,
ਮਿਤੀ ੪-੧੧-੬੦

ਦਲੀਪ ਸਿੰਘ,
ਇਨਚਾਰਜ, ਕੋਸ਼ਕਾਰੀ ਸ਼ਾਖ਼,
ਪੰਜਾਬੀ ਵਿਭਾਗ, ਪੰਜਾਬ

# ਸੰਕੇਤ

| | | |
|---|---|---|
| ਅਖੌ. | — — — — — | ਅਖੌਤ |
| ਅਵ. | — — — — — | ਅਵਯ |
| ਇ. | — — — — — | ਇਸਤ੍ਰੀ ਲਿੰਗ |
| ਕ੍ਰਿ. ਅਕ. | — — — — — | ਕ੍ਰਿਆ ਅਕਰਮਕ |
| ਕ੍ਰਿ. ਅਪੂ. | — — — — — | ਕ੍ਰਿਆ ਅਪੂਰਨ |
| ਕ੍ਰਿ. ਸਕ. | — — — — — | ਕ੍ਰਿਆ ਸਕਰਮਕ |
| ਕ੍ਰਿ. ਸਮਾ. | — — — — — | ਕ੍ਰਿਆ ਸਮਾਸੀ |
| ਕ੍ਰਿ. ਪ੍ਰ. | — — — — — | ਕ੍ਰਿਆ ਪ੍ਰੇਰਕ |
| ਕ੍ਰਿ. ਵਿ. | — — — — — | ਕ੍ਰਿਆ ਵਿਸ਼ੇਸ਼ਣ |
| ਪੁ. | — — — — — | ਪੁਲਿੰਗ |
| ਬ. ਵ. | — — — — — | ਬਹੁਵਚਨ |
| ਮੁਹਾ. | — — — — — | ਮੁਹਾਵਰਾ |
| ਲਾ. ਕ੍ਰਿ. | — — — — — | ਲਾਗੂ ਕ੍ਰਿਆ |
| ਲੋ. ਗੀ. | — — — — — | ਲੋਕ ਗੀਤ |
| ਵਾ. ਅੰ. | — — — — — | ਵਾਕ ਅੰਸ਼ |
| ਵਿ. | — — — — — | ਵਿਸ਼ੇਸ਼ਣ |

# ਪੁਆਧੀ ਸ਼ਬਦ-ਕੋਸ਼

## ਉ

**ਉ ਉਂ**, ਅਵ. ਉਹੂੰ, ਨਹੀਂ, ਕੁਝ ਵੀ ਨਾ

**ਉਆ**, ਅਵ. ਸ਼ੋਕ ਅਤੇ ਅਸਚਰਜ ਬੋਧਕ ਅਵਾਜ਼, ਹੈਂ! ਇਹ ਕੀ!

**ਉਆਂ ਉਆਂ**, ਇ. ਮੋਰਾਂ ਦੇ ਬੋਲਣ ਦੀ ਅਵਾਜ਼, ਬਾਲਾਂ ਦੇ ਰੋਣ ਦੀ ਆਵਾਜ਼

**ਉਆਹ**, ਪੜ. ਉਹੀ, ਉਹ, ਉਹੋ

**ਉਆਹਾਂ**, ਕ੍ਰਿ. ਵਿ. ਉਸੇ ਥਾਂ ਤੇ, ਉਥੇ ਹੀ, ਓਧਰ, ਉਸ ਪਾਸੇ

**ਉਆਹੀ**, ਪੜ. ਓਹੀ, ਉਹੋ, ਉਹੋ ਹੀ

**ਉਐ**, ਅਵ. ਉਆ

**ਉਈ**, ਅਵ. ਉਈ, ਹਾਏ, ਦਰਦ ਭਰੀ ਚੀਸ ਦੀ ਆਵਾਜ਼, ਦੁਖ ਦੀ ਆਵਾਜ਼, (ਤੀਵੀਆਂ ਦੁਖ ਜਾਂ ਡਰ ਵਿਚ ਇਹ ਸ਼ਬਦ ਕਹਿੰਦੀਆਂ ਹਨ, ਕਿਸੇ ਵੇਲੇ ਨਖਰੇ ਜਾਂ ਬੇਸ਼ਰਮੀ ਦੀ ਗੱਲ ਪਰਗਟ ਕਰਨ ਲਈ ਵੀ ਇਹ ਕਿਹਾ ਜਾਂਦਾ ਹੈ)

**ਉਈਂ**, ਅਵ. ਉਂਈਂ

**ਉਏ**, ਅਵ. ਉਐ

**ਉਸਕਣਾ**, ਕ੍ਰਿ. ਅਕ. ਕੁਸਕਣਾ; ਬੋਲਣਾ, ਸੂਣਾ, ਸਾਹ ਕਢਣਾ, ਉਭਾਸਰਨਾ; ਹਰਕਣਾ, ਸ਼ੋਰ ਪਾਉਣਾ ਇਤਰਾਜ਼ ਕਰਨਾ, ਅੱਗੋਂ ਬੋਲਣਾ, ਜਵਾਬ ਦੇਣਾ

**ਉਸਟੰਡ**, ਪੁ. ਉਸ਼ਟੰਡ

**ਉਸਟੰਡਪੁਣਾ**, ਪੁ. ਉਸ਼ਟੰਡਪੁਣਾ

**ਉਸ ਤਾੜੇ ਤੇ**, ਕ੍ਰਿ. ਵਿ. ਪਹਿਲੇ ਵਾਂਗ, ਪਹਿਲ ਪੱਧਰ ਤੇ, ਉਸੇ ਚਾਲ ਤੇ, ਪਹਿਲੀ ਰਫ਼ਤਾਰ ਤੇ, ਉਸ ਕੋਟੀ ਤੇ, ਉਸ ਤਾਰ ਤੇ

**ਉਸ ਤਾੜੇ ਦਾ**, ਵਿ. ਉਸੇ ਪੱਧਰ ਦਾ, ਉਸ ਕੋਟੀ ਦਾ, ਪਹਿਲੇ ਜਿਹਾ

**ਉਸਰ**, ਪੁ. ਬੰਜਰ, ਭੌਂਪਤ, ਕੱਲਰ, ਰੋਕੜ

**ਉਸਰਾ**, ਪੁ. ਉਸਾਰੀ, ਉਸਰਨ ਦਾ ਭਾਵ

**ਉਸਰਾਈ**, ਇ. ਉਸਾਰੀ, ਬਣਤਰ

**ਉਸਰੇਵਾ**, ਪੁ. ਉਸਰੱਈਆ, ਉਸਾਰਨ ਵਾਲਾ, ਚਿਣਨ ਵਾਲਾ, ਰਾਜ, ਬਣਾਉਣ ਵਾਲਾ

**ਉਸਰੌਹਾ**
**ਉਸਰੋਂਹਾ** } ਪੁ. ਉਸਰੇਵਾ

**ਉਸ ਲਾ**, ਕ੍ਰਿ. ਵਿ. ਉਸ ਲਾਗੇ, ਉਸ ਕੋਲ, ਉਸ ਪਾਸ

**ਉੱਸਰ**, ਪੁ. ਹੁੱਸੜ

**ਉਸਾਣ**, ਪੁ. ਹੋਸ਼ ਹਵਾਸ਼, ਸੁਰਤ

**ਉਹ**, ਪੜ. ਓਹੀ

**ਉਹ ਜਾਣੇ**, ਅਵ. ਰੱਬ ਜਾਣੇ, ਉਹ ਆਪ ਹੀ ਜਾਣੇ, ਜੱਭ ਪਰੇ, ਕੋਈ ਨਾ

**ਉਹਾਂ**, ਅਵ. ਓਥੇ, ਉਸ ਥਾਂ

**ਉਹੀ**, ਪੜ. ਓਹੀ, ਉਹੋ ਹੀ

**ਉਹੀਂ**, ਕ੍ਰਿ. ਵਿ. ਉਥੇ ਹੀ

**ਉਹੂ**, ਪੜ. ਉਹ

**ਉਹੋ ਜੇਹਾ**, ਵਿ. ਉਸ ਵਰਗਾ, ਉਸਤਰ੍ਹਾਂ ਦਾ, ਉਜੇਹਾ

**ਉੱਕਣ**, ਕ੍ਰਿ. ਵਿ. ਓਦਾਂ, ਉਸੇ ਤਰ੍ਹਾਂ; ਉਵੇਂ ਜਿਵੇਂ

**ਉੱਕਣੀ**, ਕ੍ਰਿ. ਵਿ. ਉਸੇ ਤਰ੍ਹਾਂ, ਓਵੇਂ ਹੀ

**ਉਕਣ ਹੀ**, ਕ੍ਰਿ. ਵਿ. ਉਂਜ ਹੀ, ਉਸੇ ਤਰ੍ਹਾਂ ਹੀ, ਓਵੇਂ ਹੀ

**ਉੱਕਤ**, ਇ. ਅਕਲ, ਸਿਆਣਪ, ਚਤਰਾਈ, ਕੋਈ ਗੱਲ ਸੁੱਝਣ ਦਾ ਭਾਵ, (ਲਾ. ਕ੍ਰਿ. ਆਉਣੀ)

**ਉਕਰ**, ਇ. ਇੱਜ਼ਤ, ਸਤਕਾਰ, ਮਾਣ ਆਦਰ, (ਲਾ. ਕ੍ਰਿ. ਹੋਣਾ, ਕਰਨਾ)

**ਉੱਕਲਣਾ**, ਕ੍ਰਿ. ਅਕ. ਚਿਖੇੜਾ ਲਗਣਾ, (ਛੱਲੀਆਂ ਆਦਿ ਦਾ) ਰੰਗ ਪੀਲਾ ਪੈ ਕੇ ਸੁੱਕ ਜਾਣਾ ਤੇ ਰਸ ਨਾ ਲੱਗਣਾ, ਜੜ੍ਹਾਂ ਚੋਂ ਹਿੱਲ ਕੇ ਸੁੱਕ ਜਾਣਾ

**ਉਕੜੂ**, ਪੁ. ਪੱਬਾਂ ਭਾਰ ਅਗਾਂਹ ਨੂੰ ਝੁਕ ਕੇ ਬੈਠਣ ਦੀ ਕ੍ਰਿਆ

**ਉਕਾਰੀ**, ਇ. ਉਬਾਲੀ, ਉਲਟੀ, ਕੈ (ਲਾ. ਕ੍ਰਿ. ਆਉਣਾ, ਕਰਨਾ, ਲੱਗਣਾ)

**ਉੱਖਲ**, ਪੁ. ਰੁੱਖ ਦਾ ਮੁੱਢ; ਵਿ. ਕਮਲਾ, ਮੂਰਖ, ਉਜੱਡ

**ਉੱਖਲ ਕੂੰਜਾ**, ਵਿ. ਪੁ. ਬੇਵਕੂਫ਼, ਝੱਲਾ, ਮੂਰਖ ਆਦਮੀ

**ਉਗਣ**, ਪੁ. ਸੂਰਜ ਦੇ ਚੜ੍ਹਨ ਦੀ ਕ੍ਰਿਆ; ਜਿਸ ਪਾਸਿਓਂ ਸੂਰਜ ਚੜ੍ਹਦਾ ਹੈ, ਚੜ੍ਹਦਾ, ਪੂਰਬ

**ਉਗਣ ਆਥਣ**, ਪੁ. ਸਵੇਰ, ਸ਼ਾਮ; ਚੜ੍ਹਦਾ-ਲਹਿੰਦਾ

**ਉੱਗਮਣਾ**, ਕ੍ਰਿ. ਅਕ. ਚੜ੍ਹਨਾ (ਸੂਰਜ ਦਾ), ਨਿਕਲਣਾ

**ਉਗਲੱਛਣਾ**
**ਉਗਲਛਣਾ** } ਕ੍ਰਿ. ਸਕ. ਉਗਲਣਾ, ਮੂੰਹੋਂ ਬਾਹਰ ਸੁੱਟਣਾ, ਕੈ ਜਾਂ ਉਲਟੀ ਕਰਨਾ

**ਉਗਾਸਣਾ**, ਕ੍ਰਿ. ਸਕ. ਉੱਪਰ ਨੂੰ ਕਰਨਾ; ਰੌਕਣ ਵਿਚ

ਨਾਲ ਸਹਾਈ ਹੋਣਾ, ਸਹਾਰਾ ਲਾਉਣਾ, ਰੋਕ ਜੋ ਭਾਰ ਦਾ ਅਨੁਮਾਨ ਲਾਉਣਾ

**ਉਗਾਹ** ਪੁ. ਗਵਾਹ, ਸ਼ਹਾਦਤੀ

**ਉਗੀਸ**, ਵਿ. ਉੱਪਰ ਨੂੰ ਕਰਨ ਦੀ ਕ੍ਰਿਆ

**ਉਗੀਸਣਾ**, ਕ੍ਰਿ. ਸਕ. ਉੱਪਰ ਨੂੰ ਕਰਨਾ, ਸਹਾਰਾ ਲਾਉਣਾ, ਉੱਪਰ ਨੂੰ ਧੱਕਣਾ

**ਉਂਗੇ**, ਕ੍ਰਿ. ਵਿ. ਓਥੇ, ਉਸ ਥਾਂ, ਉਸ ਜਗ੍ਹਾ

**ਉੱਘ**, ਪੁ. ਆਕਾਸ਼, ਆਸਮਾਨ

**ਉੱਘ ਦੀ ਪਤਾਲ**, ਇ. ਬੇਸਿਰ ਪੈਰੀ ਗੱਲ, ਇਧਰ ਉਧਰ ਦੀ ਗੱਲ, ਬੇਤੁਕੀ ਗੱਲ (ਲਾ. ਕ੍ਰਿ. ਮਾਰਨਾ)

**ਉਘਾਣਾ** / **ਉਘਾਲਣਾ** — ਕ੍ਰਿ. ਅਕ. ਡੁੱਘਣਾ, ਉਨੀਂਦਰੇ ਹੋਣਾ, ਉੱਘਲਾਉਣਾ, ਝੂਲਣਾ

**ਉਚਕਣਾ** ਕ੍ਰਿ. ਅਕ. ਮਾਸ ਦਾ ਅੱਡ ਹੋਣਾ ਜਾਂ ਲਹਿ ਜਾਣਾ, ਛਾਲੇ ਪੈ ਜਾਣਾ

**ਉੱਚਾ ਸਿਰ**, ਪੁ. ਜੇਰੀ ਤੇ ਘਰਾਣੇ ਪਾ ਕੇ ਕੀਤਾ ਸਿਰ, (ਲਾ. ਕ੍ਰਿ. ਕਰਨਾ, ਕਰਾਉਣਾ, ਰੱਖਣਾ, ਕੰਬਾਉਣਾ)

**ਉਚਾਪਤ** / **ਉਚਾਬਤ** — ਇ. ਉਧਾਰ ਲਿਆ ਹੋਇਆ ਸੌਦਾ, ਦੁਕਾਨਦਾਰ ਤੋਂ ਉਧਾਰ ਦਾ ਲੈਣ ਦੇਣ, ਚਲਦਾ ਲੇਖਾ (ਹੱਟੀ ਦਾ)

**ਉਚੀਦੀ** / **ਉਚੀਦੇਂ** / **ਉਚੀਦੋਂ** / **ਉਚੀਦੌਂ** — ਕ੍ਰਿ. ਵਿ. ਉੱਚੀ ਆਵਾਜ਼ ਨਾਲ, ਉੱਚੀ ਸਾਰੀਂ

**ਉਚੇੜ ਬਿੱਦਿਆ**, ਇ. ਲਿਖੇਜ਼ਾ ਤੇ ਲਿਰਨਾ ਕਰਨ ਦੀ ਜੁਗਤੀ, ਪੂਰੀ ਤਰਤੀਬ; ਤੰਗ ਕਰਨ ਜਾਂ ਅਕਾਉਣ ਦੀ ਕ੍ਰਿਆ

**ਉੱਛਲ**, ਇ. ਉਮੰਗ, ਖੁਸ਼ੀ, ਮਨ ਦੀ ਮੌਜ; ਪਹਿਲੀ ਚੋਟ (ਲਾ. ਕ੍ਰਿ. ਹੋਣਾ)

**ਉੱਛਲਣਾ**, ਕ੍ਰਿ. ਅਕ. ਕੈ ਕਰਨਾ, ਉਲਟੀ ਕਰਨਾ, ਉਭਾਰਨਾ

**ਉਛਾਲੀ**, ਇ. ਉਕਾਈ, ਕੈ, ਉਲਟੀ, ਉਥਾਲੀ (ਲਾ. ਕ੍ਰਿ. ਆਉਣਾ, ਹੋਣਾ, ਕਰਨਾ, ਲਿਆਉਣਾ, ਲੈਣਾ)

**ਉਛਿਣਨਾ**, ਕ੍ਰਿ. ਸਕ. ਮਾਸ ਦਾ ਉਧੇੜਨਾ, ਖਰੀਂਢ ਲਾਹੁਣਾ, ਉਧੇੜਨਾ

**ਉਂਜਲ**, ਇ. ਬੁੱਕ, ਓਕ. ਹੱਥ ਜੋੜ ਕੇ ਬਣਾਇਆ ਰੂਪ

**ਉਜਾਲੀ**, ਇ. ਚਮਕ, ਰਸ਼ਨੀ, ਰਿਸ਼ਨਾਈ ਵਿ. ਚਮਕਦਾਰ, ਰੌਸ਼ਨ ਵਾਲੀ

**ਉਜਿਆਰਾ**, ਪੁ. ਚਾਨਣ, ਪਰਕਾਸ਼ (ਲਾ. ਕ੍ਰਿ. ਹੋਣਾ)

**ਉਜਿਆਰੀ**, ਇ. ਚਾਨਣੀ, ਰਿਸ਼ਨਾਈ (ਲਾ. ਕ੍ਰਿ. ਹੋਣਾ)

**ਉਜੀਰਣ**, ਇ. ਅਜੀਰਨ, ਬਦਹਜ਼ਮੀ, ਅਫਾਰੀ (ਲਾ. ਕ੍ਰਿ. ਹੋਣਾ)

**ਉਟਕਣਾ**, ਕ੍ਰਿ. ਅਕ. ਕੁੱਦਣਾ, ਨੱਚਣਾ, ਟੱਪਣਾ, ਭਜਨਾ, ਭੁੜਕਣਾ, ਘਾਬਰਨਾ

**ਉਟੇਰਨ**, ਪੁ. ਸੂਤ ਦੇ ਮੁੱਢਿਆਂ ਦੀ ਅੱਟੀ ਬਣਾਉਣ ਵਾਲਾ ਇਕ ਸੰਦ, ਅਟੇਰਨ

**ਉਟੇਰਨਾ**, ਪੁ. ਸੂਤਰ ਦੇ ਮੁੱਢਿਆਂ ਦੀਆਂ ਅੱਟੀਆਂ ਬਣਾਉਣਾ, ਅਟੇਰਨਾ

**ਉੱਠ**, ਪੁ. ਊਠ, ਬੋਤਾ, ਉੂਂਟ, ਲੰਮਾ ਆਦਮੀ, ਮੂਰਖ ਆਦਮੀ

**ਉਠਨਤ**, ਇ. ਉਠਣ ਦੀ ਕ੍ਰਿਆ ਜਾਂ ਭਾਵ

**ਉਠਾਉ**, ਪੁ. ਉਭਾਰ, ਫੋੜੇ ਆਦਿ ਦਾ ਸੋਜ, ਉਠਾਅ

**ਉਠਾਈਗਿਰਾ**, ਪੁ. ਨੀਕ ਚੱਕ ਕੇ ਲੈ ਜਾਣ ਵਾਲਾ, ਚੋਰ, ਉਠਾਈਗੀਰ

**ਉਠਿਔਣਾ**, ਕ੍ਰਿ. ਸਕ. ਵਾਪਸ ਕਰਨਾ

**ਉਡਦਾ**, ਵਿ. ਜੋ ਤੋਲ ਵਿਚ ਪੂਰਾ ਨਾ ਹੋਵੇ, ਕੁਝ ਵੱਧ ਜਾਂ ਘੱਟ, ਹੁਲਦਾ, ਚੱਸਾ

**ਉਡਾ**, ਵਿ. ਉਤਨਾ, ਉਸ ਜਿੰਨਾ, ਉਸ ਆਕਾਰ ਦਾ, ਓਡਾ

**ਉਣਾਨਮੇ**, ਵਿ. ਸੱਸੀ ਤੇ ਨੌਂ, ਇਕ ਘੱਟ ਨੱਬੇ, ਉਣਾਨਵੇ

**ਉੱਤਣਨਾ** ਕ੍ਰਿ. ਸਕ. ਤਣਨਾ, ਤਾਣਾ ਲਾਉਣਾ

**ਉਤਣਵਾਈ**, ਇ. ਪਾਗਾ ਖੋਲ੍ਹਣ ਜਾਂ ਸਵਾਰਨ ਦੀ ਕ੍ਰਿਆ ਜਾਂ ਮਜ਼ਦੂਰੀ

**ਉਤਣਵੌਣਾ**, ਕ੍ਰਿ. ਵਿ. ਪਾਗਾ ਸਵਾਰਨਾ; ਪਾਗਾ ਸਵਾਰਾ ਕਰਵਾਉਣਾ

**ਉਤਣਾਈ**, ਇ. ਉਤਣਵਾਈ

**ਉਤਪਾਤੀ**, ਵਿ. ਉਪੱਦਰੀ, ਕੰਮ ਵਿਗਾੜਨ ਵਾਲਾ

**ਉਤਰਨ**, ਪੁ. ਹੰਢਿਆ ਹੰਢਿਆ ਕਪੜਾ, ਪਹਿਨਿਆ ਕਪੜਾ, ਲਾਹਿਆ ਪੁਰਾਣਾ ਕਪੜਾ, ਉਤਾਰਨ

**ਉਤਰਾਂ**, ਕ੍ਰਿ. ਵਿ. ਓਦਾਂ, ਉਸਤਰ੍ਹਾਂ, ਓਵੇਂ

**ਉੱਤਰ ਪੁੱਤਰ**, ਪੁ. ਮੂੰਹ ਮਤਾ, ਲੱਗਲਬਾ, ਲਿਖਤ-ਤਿੱਖਤ, ਲੇਖਾ ਨਿਬੇੜਨ ਦਾ ਭਾਵ

**ਉਤਾਣਾ**, ਵਿ. ਪੈਰ ਉਤਾਂਹ ਕਰ ਕੇ ਜਾਂ ਆਪਣੇ ਤੋਂ ਉੱਚੀ ਕਿਸੇ ਚੀਜ਼ ਤੇ ਰੱਖ ਕੇ ਬੈਠਣ ਵਾਲਾ; ਨੰਗਪੈਰਾ

**ਉਤਾਰ ਪੁਤਾਰ**, ਪੁ. ਸਾਵਾਂ ਹੋਣ ਦਾ ਭਾਵ, ਉਤਰਨ ਦਾ ਭਾਵ, ਮੁਕਤ ਹੋਣ ਦਾ ਭਾਵ (ਲਾ. ਕ੍ਰਿ. ਹੋਣਾ, ਕਰਨਾ)

**ਉਤਾਰਾ**, ਪੁ. ਟੂਣਾ, ਮੰਤਰ ਤੰਤਰ

**ਉਤਾਰਾ ਤਾਰਨਾ** ਮੁਹਾ. ਜਾਦੂ ਦਾ ਅਸਰ ਦੂਰ ਕਰਨਾ, ਟੂਣਾ ਕਰਨਾ, ਸਦਕਾ ਕਰਨਾ, ਸਿਰ ਤੋਂ ਵਾਰ ਦੇਣਾ

**ਉਤਾਰੀ**, ਪੁ. ਅਵਤਾਰ, ਰੱਬ ਦਾ ਖਾਸ ਬੰਦਾ

**ਉੱਤਾ**, ਪੁ. ਖੱਡਾ, ਉੱਪਰਲਾ ਹਿੱਸਾ

**ਉੱਤਾ ਵਾਚਣਾ**, ਮੁਹਾ. ਪਤਾ ਕਰਨਾ, ਪਰਖੀ ਕਰਨਾ, ਹਿਸਾਬ ਕਿਤਾਬ ਦਾ ਪਤਾ ਕਰਨਾ, ਅਗਲਾ ਹਾਲ ਜਾਣਨਾ

**ਉਤਾੜ**, ਵਿ. ਉਛਾਲੀ, ਵੱ, ਉਮਡੀ (ਲਾ. ਕ੍ਰਿ. ਆਉਣੀ ਹੋਣੀ, ਲਗਣੀ)

**ਉਤੀ**, ਪੜ. ਉਸੀ

**ਉਤੂ**, ਵਿ. ਸ਼ਰਾਬ ਨਾਲ ਗੁਟ, ਮਦਮਸਤ

**ਉੱਥਾਂ** / **ਉੱਥੀਂ** / **ਉਥੂ** / **ਉਥੇ** / **ਉਥੇ** } ਅਵ. ਉਸ ਥਾਂ, ਉੱਥੇ, ਉੱਸ ਜਗ੍ਹਾ

**ਉਦਕ ਉਦਕ**, ਕ੍ਰਿ. ਵਿ. ਭਰ ਭਰ, ਕੰਬ ਕੰਬ

**ਉਦਕ ਕੇ ਉੱਠਣਾ**, ਕ੍ਰਿ. ਅਕ. ਡਰ ਕੇ ਜਾਗਣਾ ਜਾਂ ਉੱਠਣਾ, ਤ੍ਰਭਕਣਾ

**ਉਦਕਣਾ**, ਕ੍ਰਿ. ਅਕ. ਡਰਨਾ, ਭੌ ਖਾਣਾ, ਤ੍ਰਭਕਣਾ

**ਉਦਣ**, ਕ੍ਰਿ. ਵਿ. ਉਸੇ ਦਿਨ, ਤਦੋਂ

**ਉਦਣੇ**, ਕ੍ਰਿ. ਵਿ. ਓਸ ਦਿਨ, ਉਸੇ ਦਿਨ ਹੀ

**ਉਦੰਡ**, ਵਿ. ਜਿਸ ਨੂੰ ਦੰਡ ਦਾ ਡਰ ਨਾ ਹੋਵੇ, ਨਿਡਰ, ਪਾਗਲ

**ਉਦਾਸਾ**, ਪੁ. ਉਦਾਸੀ

**ਉਦੇਸੈਣਾ** / **ਉਦੇਸੈਣਾ** / **ਉਦੇਸੈਣਾ** } ਕ੍ਰਿ. ਅਕ. ਮੰਦਾ ਹੋਣਾ, ਕੰਦਰਾਨ ਡਰਨਾ, ਢਾਵੇਂ ਪੈਣਾ, ਮੰਦਾ ਹੋਣਾ, ਮੋਲਣਾ, ਝਪਣਾ

**ਉਧ**, ਵਿ. ਮੂਰਖ (ਆਦਮੀ)

**ਉਧਾਲ ਪੁਧਾਲ**, ਵਿ. ਨਿਕਲ ਕੇ ਦੂਜੇ ਦੇ ਘਰ ਆਈ ਹੋਈ ਤੀਵੀਂ

**ਉਧਾਲੋ**, ਵਿ. ਜੋ ਤੀਵੀਂ ਪੇਕੇ ਜਾਂ ਸਹੁਰੇ ਟਿਕੇ ਨਾ ਰਹੇ, ਨਿਕਲ ਕੇ ਦੂਜੇ ਦੇ ਘਰ ਆਈ ਹੋਈ ਤੀਵੀਂ

**ਉਪਜੀਉਕਾ**, / **ਉਪਜੀਬਕਾ** } ਇ. ਉਪਜੀਵਕਾ, ਗੁਜ਼ਰਾਨ, ਆਮਦਨ

**ਉਪਰਦਣੀ**, ਇ. ਕਿਸ ਦੇ ਕੀਤੇ ਕੰਮ ਨੂੰ ਆਪਣੇ ਕਾਬੂ ਕਰਨ ਦਾ ਭਾਵ (ਲਾ. ਕ੍ਰਿ. ਮਾਰਨਾ)

**ਉਪਰ ਦਿਓ** / **ਉਪਰ ਦੋ** / **ਉਪਰ ਦੋਂ** / **ਉਪਰ ਦੌਂ** } ਕ੍ਰਿ. ਵਿ. ਉਪਰਲੇ ਪਾਸਿਓਂ, ਉੱਤੋਂ ਦੀ, ਉਪਰਲੇ ਰਾਹ ਤੋਂ

**ਉਪਰਾਹਾਂ**, ਕ੍ਰਿ. ਵਿ. ਉਪਰ ਨੂੰ, ਉਪਰਲੇ ਪਾਸੇ ਵਲ, ਉੱਤੇ, ਉੱਤੇ ਨੂੰ

**ਉਪੜਨਾ**, ਕ੍ਰਿ. ਅਕ. ਪੁੱਜਣਾ, ਪਹੁੰਚਣਾ

**ਉਪੜਾਈ**, ਇ. ਪਹੁੰਚਾਉਣ ਦੀ ਕ੍ਰਿਆ ਤੇ ਮਜ਼ੂਰੀ

**ਉਪੜੌਣਾ**, ਕ੍ਰਿ. ਪ੍ਰੇ. ਪਹੁੰਚਾਉਣਾ, ਭੇਜਣਾ

**ਉਪਾਉਣਾ**, ਕ੍ਰਿ. ਸਕ. ਉਤਪੰਨ ਕਰਨਾ, ਬੀਜਣਾ, ਪਰਬੰਧ ਕਰਨਾ

**ਉਪਾਰਣਾ**, ਕ੍ਰਿ. ਸਕ. ਵਰਤ ਪੂਰਾ ਕਰ ਕੇ ਕੁਝ ਖਾਣਾ, ਵਰਤ ਖੋਲ੍ਹਣਾ

**ਉਫਣਨਾ**, ਕ੍ਰਿ. ਅਕ. ਉੱਤੇ ਨੂੰ ਉੱਠਣਾ, ਉਤਾਰਨਾ (ਗੰਦ) ਖਮੀਰ ਨੂੰ ਨਣ, ਫੁੱਲਣਾ; ਸੁੱਜਣਾ, ਫਾਲਾ ਪੈਣਾ

**ਉਫਲਾਉਣਾ**, ਕ੍ਰਿ. ਪ੍ਰੇ. ਖਮੀਰ ਉਠਾਉਣਾ, ਫੁਲਾਉਣਾ

**ਉਫਾਨ**, ਪੁ. ਉਬਾਲ, ਉਤਾਰ, ਖਮੀਰ ਹੋ ਕੇ ਫੁੱਲਣ ਦਾ ਭਾਵ

**ਉਬੰਤ**, ਪੁ. ਸੁੱਕੀ ਕੌ, ਸੜੇ ਦੰਤ, (ਲਾ. ਕ੍ਰਿ. ਆਉਣਾ)

**ਉੱਬਲਮਾ**, ਵਿ. ਉੱਬਲਦਾ

**ਉਬਾਲਮਾ**, ਵਿ. ਉਬਾਲਦਾ

**ਉੱਭਲ**, ਵਿ. ਸੋਮਾ, ਚਸ਼ਮਾ

**ਉਭੀ**, ਪੜ. ਉਹ ਵੀ, ਉਹ ਹੀ, ਓਹੋ

**ਉਮੇਂ**, ਕ੍ਰਿ. ਵਿ. ਓਵੇਂ, ਉਸੇ ਤਰ੍ਹਾਂ, ਉਂਵੇਂ

**ਉਮੇ ਕਿਮੇ**, ਕ੍ਰਿ. ਵਿ. ਓਵੇਂ ਹੀ, ਉਸੇ ਤਰ੍ਹਾਂ, ਓਸੇ ਢੰਗ ਨਾਲ

**ਉਮੇ ਜਿਮੇ**, ਕ੍ਰਿ. ਵਿ. ਉਸ ਤਰ੍ਹਾਂ, ਉਂਵੇਂ ਹੀ

**ਉਰਦ ਖੁਰਦ**, ਵਿ. ਖਰਾਬ, ਤਬਾਹ, (ਲਾ. ਕ੍ਰਿ. ਕਰਨਾ)

**ਉਰਮਾ**, ਕ੍ਰਿ. ਵਿ. ਦਿਲ ਵਿਚ, ਛਾਤੀ ਵਿਚ; ਪੁ. ਹਿੰਮਤ, ਹੌਸਲਾ, ਕੇਸ਼ਸ਼

**ਉਰਰ**, ਇ. ਹੁਰਰ, ਫ਼ਰਰ, ਪੰਛੀ ਦੇ ਉੱਡਣ ਦੀ ਆਵਾਜ਼; ਫਿਟਕਾਰ, ਹੁਣ ਤਾਂ, ਮਖੌਲ ਉਡਾਉਣ ਦਾ ਭਾਵ

**ਉਰਾ**, ਪੁ. ਉਰਲਾ ਪਾਸਾ, ਉਰਾਰ;
ਕ੍ਰਿ. ਵਿ. ਉਰ੍ਹਾਂ, ਏਥੇ ਹੀ, ਇਸ ਪਾਸ

**ਉਰੀ** / **ਉਰ੍ਹੀ** } ਕ੍ਰਿ. ਵਿ. ਇੱਥੇ, ਇਸੇ ਥਾਂ, ਉਰੇ ਹੀ

**ਉਰੀ ਕਾ**, ਵਿ. ਇਸੇ ਥਾਂ ਦਾ, ਇੱਥੋਂ ਦਾ, ਇਸ ਪਾਸੇ ਦਾ

**ਉਰੀ ਤੇ**, ਕ੍ਰਿ. ਵਿ. ਇੱਥੋਂ ਹੀ, ਇਸੇ ਥਾਂ ਤੋਂ

**ਉਰੇ** / **ਉਰੈ** } ਕ੍ਰਿ. ਵਿ. ਇਧਰ, ਇਸ ਪਾਸੇ, ਇੱਥੇ ਹੀ

ਉਰੇ, ਉਰੇਂ, ਕ੍ਰਿ. ਵਿ. ਇਥੋਂ, ਇਸੇ ਥਾਂ ਤੋਂ, ਇਧਰੋਂ ਹੀ

ਉਲਝੇ, ਉਲਝੇ, ਉਲਝੈ, ਪੁ. ਉਲਝਾਉ

ਉਲਜੇਟਾ, ਉਲਝੇਟਾ, ਉਲਝਟਾ, ਉਲਝੇਟਾ, ਉਲਝੈਟਾ, ਪੁ. ਉਲਝੇੜਾ

ਉੱਲ, ਇ. ਸਖਤ ਸਿਰ ਦਰਦ, ਢੱਖ ਦਾ ਦਰਦ, ਵੱਖੀ ਦੀ ਪੀੜ, (ਲਾ. ਕ੍ਰਿ. ਉੱਠਣਾ, ਪੈਣਾ)

ਉਲਪਲ, ਉਲਬੁਲ, ਵਿ. ਕਚੂਲ, ਬੇਟਾਇਦਾ, ਤੌਬਸੱਬ

ਉਲਬੇਚੀ, ਉਲਬੌਚੀ, ਇ. ਗੇਂਦ ਨੂੰ ਉਛਾਲਣ ਤੇ ਬੋਚਣ ਦੀ ਇਕ ਖੇਡ, (ਲਾ. ਕ੍ਰਿ. ਖੇਡਣਾ)

ਉਲਾਹਣਾ, ਉਲਾਹਨਾ, ਪੁ. ਸ਼ਿਕਾਇਤ ਜਾਂ ਗਿਲਾ, ਉਲਾਂਭਾ (ਲਾ. ਕ੍ਰਿ. ਦੇਣਾ, ਮਾਰਨਾ)

ਉਲਾਰੂਆ, ਪੁ. ਉਲਰਨ ਤੋਂ ਰੋਕਣ ਲਈ ਗੱਡੇ ਹੇਠ ਦਿੱਤੀ ਇਕ ਲੱਕੜ

ਉਲਾਲ, ਵਿ. ਉਲਾਰ

ਉਲਾਲੂਆ, ਪੁ. ਉਲਾਰੂਆ

ਉਲਲਾ, ਵਿ. ਇਸ ਪਾਸੇ ਦਾ, ਬੇਪਰਵਾ, ਉਰਲਾ

ਉਵਹੀ, ਪੜ. ਉਹੀ, ਓਹੋ ਹੀ

ਉਵੇ, ਕ੍ਰਿ. ਵਿ. ਉਵੇਂ, ਉਸ ਤਰ੍ਹਾਂ, ਉਂਞ ਹੀ

ਉਵੇਂਗਣਾ, ਕ੍ਰਿ. ਸਕ. ਕਾਬੂ ਕਰਨਾ, ਲੈਣਾ

ਉੜਾਕ, ਪੁ. ਭੇਡੀ ਦਾ ਧੁਰਾ

ਉੜਾਕਣਾ, ਕ੍ਰਿ. ਅ. ਭੇਡੀ ਦੇ ਬਾਹਣ ਵਿੱਚ ਲੱਜ ਲੱਥ ਜਾਣਾ

ਓਤਾਗ, ਪੁ. ਉਤਾਕ

ਉੜਾਟ, ਪੁ. ਚੀਕ ਪੁਕਾਰ, ਅੜਾਟ, ਰਿੰਗਾੜ, ਰੌਲਾ, (ਲਾ. ਕ੍ਰਿ. ਕੱਢਣਾ, ਪਾਉਣਾ)

ਉੜੀ, ਵਿ. ਭੈੜੀ, ਵਿਗੜੀ

ਉੜੀਕ, ਇ. ਉਡੀਕ

ਉੜੁੱਕਾ, ਪੁ. ਅੜਿਕਾ

ਉੜੇਬਾ, ਉੜੇਮਾ, ਉੜੇਵਾ, ਪੁ. ਅਟਕਾਉ, ਰੋਕ, ਰੁਕਾਵਟ

ਉੜੇਹਾਂ, ਉੜੈਹਾਂ, ਉੜੇਹਾਂ, ਉੜੈਹਾਂ, ਵਿ. ਅੜੀਅਲ, ਜ਼ਿੱਦੀ, ਜ਼ਿੱਦਲ

ਊਂ ਕ੍ਰਿ. ਵਿ. ਉਂਵੇਂ, ਉਵੇਂ, ਯੂੰਹੀ; ਵਿ. ਬਿਨਾਂ ਮੁੱਲ, ਮੁਫਤ

ਊਂਓ, ਕ੍ਰਿ. ਵਿ. ਐਵੇਂ ਹੀ, ਝੂਠ ਮੂਠ

ਊਆਂਹ, ਊਹਾਂਹ, ਅਵ. ਹੈਰਾਨੀ ਸੂਚਕ ਅਵਾਜ਼, ਹੈਂ, ਓਹੋ!

ਊਆਹਾਂ, ਊਹਾਂਹਾ, ਅਵ. ਉਂਵੇਂ, ਉਸ ਥਾਂ

ਊਆ ਬਾਈ, ਇ. ਊਰਾ ਪਰ੍ਹਾ, ਟਾਲਮਟੋਲਾ, ਹੀਲਾ-ਬਹਾਨਾ (ਲਾ ਕ੍ਰਿ. ਕਰਨਾ)

ਊਈਂ, ਕ੍ਰਿ ਵਿ. ਉਂਜ ਹੀ, ਐਵੇਂ ਹੀ, ਊਂਈਂ, ਅਕਾਰਨ; ਬਿਨਾਂ ਮੁੱਲ ਦੇ

ਊਂਈਓਂ, ਕ੍ਰਿ. ਵਿ. ਉਂਜ ਹੀ, ਐਵੇਂ ਹੀ, ਫਜ਼ੂਲ

ਊਸਰ, ਪੁ. ਕੱਲਰ ਜ਼ਮੀਨ, ਉਹ ਭੋਂ ਜਿਸ ਵਿਚ ਕੋਈ ਫ਼ਸਲ ਪੈਦਾ ਨਾ ਹੋ ਸਕੇ, ਕੱਲਰ; ਥੂਰ, ਸ਼ੋਰਾ ਮਿੱਟੀ

ਊਸਾਰ, ਪੁ. ਗਾਰਾ, ਚਿੱਕੜ

ਊਂਹ, ਅਵ. ਨਹੀਂ, ਨਾਂਹ ਜਾਂ ਦੁਖ ਸੂਚਕ

ਊਹ, ਊਹਾ, ਪੜ. ਉਹ, ਔਹ

ਊਹਾਂ, ਕ੍ਰਿ. ਵਿ. ਉਸ ਥਾਂ, ਉਸ ਜਗ੍ਹਾ

ਊਹੀਂ, ਅਵ. ਓਹੀਂ, ਉਂਞ ਹੀ

ਊਹੀ ਜੀ, ਕ੍ਰਿ. ਵਿ. ਉਹੋ ਜਿਹੀ, ਉਸ ਵਰਗੀ, ਪਹਿਲਾਂ ਵਰਗੀ ਹੀ

ਊਗਾਇਆ, ਊਘਾਇਆ, ਵਿ. ਉਨੀਂਦਰਾ, ਸੁਸਤ, ਆਲਸ, ਨੀਂਦਰ ਭਰਿਆ

ਊਂਚਾ, ਵਿ. ਉੱਚਾ, ਲੰਮੇਰਾ

ਊਚਾਕਾਨੀ, ਵਿ. ਬੋਲਾ, ਉੱਚਾ ਸੁਣਨ ਵਾਲਾ

ਊਂਚਾਣ, ਊਚਾਨ, ਇ. ਉਚਾਈ, ਉੱਚਤਾ

ਊਚਾ ਬੋਲ, ਪੁ. ਹੰਕਾਰ ਭਰਿਆ ਬੋਲ, ਗੁਮਾਨ; ਹਉਮੈ

ਊਂਜਲ, ਊਂਝਲ, ਪੁ. ਰੋਕ, ਸੰਗ

ਊਂਟ, ਪੁ. ਉੱਠ, ਬੋਤਾ

ਊਂਟਣੀ, ਇ. ਊਠਣੀ, ਡਾਚੀ, ਬੋਤੀ

**ਊਠਕ ਬੈਠ**, ਇ. ਊਠਕ ਬੈਠਕ

**ਊਠਕ ਬੈਠਕ**<br>**ਊਠਤ ਬੈਠਤ** } ਇ. ਉੱਠਣ ਬੈਠਣ ਦਾ ਭਾਵ

**ਊਠਣਾ**, ਪੁ. ਗੱਡੇ ਦੇ ਅਗਲੇ ਪਾਸੇ ਪੈਰ ਧਰਨ ਵਾਲਾ ਲੰਮਾਂ ਤੇ ਮੁੜਵਾਂ ਡੰਡਾ ਜੇਹਾ ਜੋ ਗੱਡੇ ਨੂੰ ਜ਼ਮੀਨ ਤੋਂ ਕੁਝ ਉੱਚਾ ਰਖਦਾ ਹੈ, ਗੱਡੇ ਦਾ ਅਗਲੇਰਾ ਠੁੰਮਣਾ

**ਊਠਨ ਬੈਠਨ**, ਇ. ਊਠਕ ਬੈਠਕ

**ਊਠ ਪੈਰਾ**, ਵਿ. ਚੌੜੇ ਜੇਹੇ ਤੇ ਪਤਲੇ ਪੈਰਾਂ ਵਾਲਾ; ਊਠ ਦੇ ਪੈਰ ਜਹਾ

**ਊਠਾ**, ਵਿ. ਉਠਿਆ ਹੋਇਆ, ਉੱਠਣ ਵਾਲਾ

**ਊਣ ਬੂਣ**, ਇ. ਘਾਟ, ਝੋਰਾ, ਅਫਸੋਸ

**ਊਣ ਬੂਣਾ**<br>**ਊਣਮ ਬੂਣਾ** } ਵਿ. ਅਫ਼ਸੋਸਿਆ ਹੋਇਆ; ਝੋਰਾ ਲਗਾ; ਉਦਾਸੀਨ; ਕ੍ਰਿ. ਵਿ. ਅਫ਼ਸੋਸ ਵਿਚ; ਉਦਾਸੀ ਵਿਚ

**ਊਤ ਆਤ ਕਰਨੀ**, ਮੁਹਾ. ਝੱਖਣਾ ਮਾਰਨਾ, ਰੋਹਬ ਪਉਣਾ, ਰੌਲਾ ਪਾਉਣਾ

**ਊਤਘੱਸਾ**, ਪੁ. ਮਾਰਗ ਦਾ ਪੱਤਰ

**ਊਤ ਦਾ**, ਵਿ. ਅਹਿਮਕ, ਮੂਰਖ; ਪੁ. ਇੱਕ ਤਰ੍ਹਾਂ ਦੀ ਗਾਲ੍ਹ

**ਊਤਣਾ**, ਕ੍ਰਿ.ਅਕ.ਖ਼ਤਮ ਹੋਣਾ, ਕੁਝ ਨਾ ਰਹਿਣਾ, ਵਿਗੜਨਾ, ਸਿਰੇ ਨਾ ਚੜ੍ਹਨਾ; ਧਾਗਸ ਹੋਣਾ

**ਊਤਲਾ**, ਵਿ. ਓਨਾ, ਉਤਨਾ, ਜਿਤਨਾ

**ਊਂਤਾਂ**, ਅਵ. ਉਂਞ ਤੇ, ਉਸ ਤਰ੍ਹਾਂ ਤੇ

**ਊਬੜ ਖਾਬੜ**, ਵਿ. ਉੱਚੀ ਨੀਵੀਂ (ਧਰਤੀ) ਜੋ ਪੱਧਰ ਨਾ ਹੋਵੇ, ਟੋਇਆਂ ਤੇ ਉੱਖੜੀਆਂ ਨਾਲ ਭਰਿਆ (ਰਸਤਾ)

**ਊਥੇ**, ਕ੍ਰਿ. ਵਿ. ਊਮੇਂ

**ਊਮੇਂ**<br>**ਊਮੇ**<br>**ਊਮੇ** } ਕ੍ਰਿ. ਵਿ. ਉਂਞ ਹੀ, ਐਵੇਂ, ਉਸ ਤਰ੍ਹਾਂ ਹੀ

**ਊਰ੍ਹਾਂ**, ਕ੍ਰਿ. ਵਿ. ਉਰ੍ਹੇ, ਮੇਰੇ ਵਲ, ਇਸ ਪਾਸੇ, ਕਲ ਹੀ, ਏਧਰ ਹੀ, ਇੱਥੇ ਹੀ, ਉਰ੍ਹੇ

**ਊਲੇਰ**, ਵਿ. ਉਲਾਲ

**ਊਲੇਲ**, ਵਿ. ਕੰਨਾਂ ਵਿਚ ਪਈ ਅਵਾਜ਼, ਝਿੜਕ

**ਊਲੇਲਾ**, ਵਿ. ਪਿਆਰਾ, ਲਾਡਲਾ, ਲਡਿੱਕਾ, ਚਿੰਦਾ

**ਊਝਣਾ**, ਕ੍ਰਿ. ਅਕ. ਔਝਣਾ

**ਓ**, ਅਵ. ਕਿਉਂ ਬਈ, ਜਦੋਂ ਕਿਸੇ ਨੂੰ ਬੁਲਾਣ ਮਾਰਨ ਦਾ ਸ਼ਬਦ

**ਓ**<br>**ਓਂ** } ਅਵ. ਉਂਞ, ਓਵੇਂ, ਉਸੇ ਤਰ੍ਹਾਂ, ਭਾਵੇਂ; ਮੁਫ਼ਤ, ਬਿਨਾਂ ਮੁਲ ਦੇ

**ਓਇਟਾ**, ਪ. ਓਹਲਾ, ਆਸਰਾ, ਵੰਧ, ਸਹਾਰਾ

**ਓਈ**, ਪੜ. ਓਹੀ, ਉਹੋ, ਉਹੀਓ

**ਓਈਆ**, ਪੁ. ਕਪਾਹ ਚੁਗਣ ਵਾਲੀ ਚੋਣੀ ਨੂੰ ਕਪਾਹ ਦੇ ਵਿੱਚੋਂ ਦਿਤੀ ਕਪਾਹ ਦੀ ਮਜੂਰੀ (ਲਾ. ਕ੍ਰਿ. ਕਰਨਾ, ਜਾਣਾ)

**ਓਕਣ**, ਕ੍ਰਿ. ਵਿ. ਉਸੇ ਤਰ੍ਹਾਂ, ਓਵੇਂ ਹੀ, ਉਂਵੇਂ ਹੀ

**ਓਕਟੇ**, ਲਾ. ਕ੍ਰਿ. ਓਕਣ

**ਓਕਟੇ ਕਿਕਲੇ**, ਅਵ. ਉਸ ਤਰਾਂ ਕਿਸ ਤਰ੍ਹਾਂ

**ਓਕਨੇ**, ਅਵ. ਓਕਟੇ

**ਓਕੜ**, ਵਿ. ਜਿਸ ਦੇ ਪੈਰ ਨਾ ਜਮੇਂ ਹੋਣ, ਕ੍ਰਿ. ਵਿ. ਉਤੇ ਉੱਤੇ

**ਓਕੜਨਾ**, ਕ੍ਰਿ. ਅਕ. ਧਕਣਾ, ਪੱਬਾਂ ਭਾਰ ਹੋ ਕੇ ਅਗਾਂਹ ਨੂੰ ਉੱਲਰ ਕੇ ਬਹਿਣਾ

**ਓਕੜੂ**, ਵਿ. ਪਬਾਂ ਭਾਰ, ਅਗਾਂਹ ਨੂੰ ਝੁਕਿਆ ਹੋਇਆ

**ਓਕੂੰ**, ਕ੍ਰਿ. ਵਿ. ਓਵੇਂ, ਉਸੇ ਤਰ੍ਹਾਂ, ਉਂਞ ਹੀ

**ਓਗ**, ਪੁ. ਹਲ ਦੇ ਮੁੰਨੇ ਤੇ ਹਲ ਨੂੰ ਕੱਸ ਕੇ ਰੱਖਣ ਲਈ ਠੋਕੀ ਲੱਕੜੀ ਦੀ ਫਾਸ, ਓਰ

**ਓਹਰ**, ਕ੍ਰਿ. ਵਿ. ਓਨਾ ਚਿਰ, ਤਦ ਤੀਕ, ਹਾਲੇ

**ਓਜ ਕੇ**, ਕ੍ਰਿ. ਵਿ. ਟੇਢਾ ਕਰ ਕੇ, ਉਲਟਾ ਕੇ (ਲਾ. ਕ੍ਰਿ. ਪੈਣਾ)

**ਓਦਕਣਾ**, ਕ੍ਰਿ. ਅਕ. ਭੁੱਲਣਾ, ਕੁਰਾਹੇ ਪੈਣਾ

**ਓਟਾ**, ਪੁ. ਓਇਟਾ

**ਓਠੀ**, ਪੁ. ਊਠਾਂ ਦਾ ਮਾਲਕ ਜਾਂ ਚਰਵਾਹਾ, ਊਠਾਂ ਵਾਲਾ; ਵਿ. ਊਠਾਂ ਸਬੰਧੀ, ਊਠ ਦੇ ਵਾਲਾਂ ਦਾ ਬਣਿਆ ਹੋਇਆ

**ਓਡੀ**, ਇ. ਟੇਕਰੀ, ਓਗੋਰ

**ਓਡੀ ਜਿਡੀ**, ਅਵ. ਓਡੀ ਵੱਡੀ

**ਓਤੋਂ**, ਕ੍ਰਿ. ਵਿ. ਉਸ ਪਾਸੋਂ

**ਓਥਾ**, ਕ੍ਰਿ. ਵਿ. ਉਸ ਥਾਂ, ਉਥੇ, ਉਸ ਜਗ੍ਹਾ

**ਓਦ**, ਕ੍ਰਿ. ਵਿ. ਉਸ ਦਿਨ

**ਓਬੜ** ਪੁ. ਨਾਵਾਕਿਫ਼, ਬੇਪਛਾਣ

**ਓਥੇ**<br>**ਓਮੇ** } ਕ੍ਰਿ. ਵਿ. ਉਵੇਂ

**ਓਮੇ ਕਿਮੇ**, ਕ੍ਰਿ ਵਿ. ਉਵੇਂ ਕਿਵੇਂ

**ਓਮੇ ਜਿਮੇ**, ਕ੍ਰਿ. ਵਿ. ਉਵੇਂ ਜਿਵੇਂ

**ਓਰ**, ਇ. ਵਲ, ਤਰਫ਼, ਪਾਸਾ

**ਓਰਾ**, ਪੁ. ਮੁੰਨੇ ਤੇ ਹਲ ਨੂੰ ਕੱਸਣ ਵਾਲਾ ਫਾਨਾ; ਖੇਤ ਵਿਚ ਕਢਿਆ ਹੋਇਆ ਸਿਆੜ (ਲਾ. ਕ੍ਰਿ. ਭੰਨਣਾ)

**ਓਰੇਭਰ**, ਵਿ. ਸਿਆੜਾਂ ਨੂੰ ਭਰਨ ਵਾਲਾ (ਮੀਂਹ)

**ਓਲ**, ਇ. ਔਲ

**ਓਲਮੜਾ**
**ਓਲਖਾ**
**ਓਲਮਾਂ** } ਪੁ. ਗਿਲਟੀ, ਸੁੱਜਾ

**ਓਲ੍ਹਾ ਚੋਲ੍ਹਾ**, ਪੁ. ਗੁਪਤ ਗੱਲ

**ਓਲ੍ਹ**, ਪੁ. ਓਲ੍ਹ, ਚਲ੍ਹਾ

**ਓੜ**, ਵਿ. ਹੱਦ, ਸੀਮਾ (ਲਾ. ਕ੍ਰਿ. ਹੋਣਾ, ਕਰਨਾ)

**ਓੜਾ**, ਪੁ. ਹਲ ਦਾ ਸਿਆੜ, ਹੱਥ ਬੰਨਾ (ਲਾ. ਕ੍ਰਿ. ਕੱਢਣਾ)

**ਓੜ੍ਹ ਬਹੋੜ**, ਵਿ. ਹਮਾਇਤੀ, ਸਹਾਇਕ, ਔਖ ਸੌਖਾਈ ਕਰਨ ਵਾਲਾ

## ਅ

**ਅਸਤ**, ਪੁ. ਅਸਤੀਆਂ

**ਅਸਤ ਅਸਤ ਕਰਨਾ**, ਮੁਹਾ. 'ਹਾਂ ਜੀ' 'ਹਾਂ ਜੀ' ਕਰਨਾ, ਝਰਨਾ

**ਅਸਤਰ**, ਵਿ. ਹਰਾਮੀ

**ਅਸਤਾਵਾ**, ਪੁ. ਲੋਟਾ, ਗੰਗਾਸਾਗਰ

**ਅਸਤੌਣਾ**, ਕ੍ਰਿ. ਅਕ. ਸੁਸਤਾਉਣਾ

**ਅਸਥਣਾ**, ਕ੍ਰਿ. ਅਕ. ਅਸਤ ਹੋਣਾ, ਛਿਪਣਾ, ਲੁਕਣਾ (ਸੂਰਜ ਦਾ)

**ਅਸਨ ਪਸਨ**, ਪੁ. ਹਾਰ ਸ਼ਿੰਗਾਰ (ਕਰਨਾ) ਅਸਨੇ ਪਸਨੇ

**ਅਸਨਾਨ**, ਪੁ. ਇਸ਼ਨਾਨ

**ਅਸਨੇ ਪਸਨੇ**, ਪੁ. ਅਸਨੇ ਪਸਨੇ

**ਅਸਮਾਨੀ ਖੂਹ**, ਪੁ. ਡੂੰਘਾ ਖੂਹ

**ਅੱਸਰ**, ਵਿ. ਸੰਮੂਖ, ਆਪਹੁਦਰਾ, ਬੇਮੁਖ

**ਅਸਰ ਪਸਰ**, ਕ੍ਰਿ. ਵਿ. ਫ਼ਜ਼ੂਲ, ਬੇਫ਼ਾਇਦਾ

**ਅਸਲਮਾਂ**
**ਅਸਲਮੇ**
**ਅਸਲਮੈ**
**ਅਸਲਮੇਂ**
**ਅਸਲਮੈਂ** } ਕ੍ਰਿ. ਵਿ. ਅਸਲ ਵਿਚ

**ਅਸਲੋ ਪਸਲੋ**, ਪੁ. ਅਸਨੇ ਪਸਨੇ

**ਅਸਾਣ**, ਪੁ. ਅਹਿਸਾਨ

**ਅੱਸੀਆ**
**ਅੱਸੀਹਾ**
**ਅਸੀਥਾਂ**
**ਅਸੀਮਾ** } ਵਿ. ਅੱਸੀਵਾਂ

**ਅਸੁਆਰ**
**ਅਸੁਵਾਰ** } ਪੁ. ਅਸਵਾਰ

**ਅਸੁਆਰੀ**
**ਅਸੁਵਾਰੀ** } ਵਿ. ਅਸਵਾਰੀ

**ਅਹਬਤ**, ਵਿ. ਆਹਬਤ, ਮੌਰਤ

**ਅਹਬਤੀ**
**ਅਹਬਤੀਆ** } ਵਿ. ਆਹਬਤੀ, ਮੁਸ਼ਕਲਕਾਰ

**ਅਹਬੂ**, ਪੁ. ਆਬ

**ਅਹਲਕ**, ਵਿ. ਆਲਸ

**ਅਹਲਕੀ**, ਵਿ. ਆਲਸੀ

**ਅਹੜਤ**, ਵਿ. ਆੜਤ

**ਅਹੜਤੀ**
**ਅਹੜਤੀਆ** } ਪੁ. ਆੜ੍ਹਤੀ

**ਅਹਾਂ**, ਅਵ. ਨਾ

**ਅਹਾਂ ਅਹਾਂ**, ਅਵ. ਨਾ ਨਾ

**ਅਹਾ ਜਹਾ**
**ਅਹਾ ਜਿਹਾ**
**ਅਹਾ ਜੇਹਾ**
**ਅਹਾ ਜੈਹਾ**
**ਅਹਾ ਜੇਹਾ**
**ਅਹਾ ਜੈਹਾ** } ਵਿ. ਇਹੋ ਜਿਹਾ, ਅਜਿਹਾ

**ਅਹਿਆ**, ਵਿ. ਅਜਿਹਾ

**ਅਹਿਆ ਤਹਿਆ**, ਵਿ. ਅਹੀ ਤਹੀ

**ਅਹਿਣ**, ਵਿ. ਆਹਣ

**ਅਹਿਥਤ**, ਵਿ. ਅਹਥਤ

**ਅਹਿਮਕਬਾਈ**
**ਅਹਿਮਕਾਈ** } ਵਿ. ਅਹਿਮਕਤਾਈ

**ਅਹੀਜੀਓ**
**ਅਹੀਜੀ** } ਵਿ. ਅਜਿਹੀ, ਇਹੋ ਜਹੀ

**ਅਹੁਲ**
**ਅਹੋਲ** } ਪੁ. ਹਿੱਲ

**ਅੱਕ**, ਵਿ. ਅਕਾ

**ਅੱਕ ਧੱਕ**, ਵਿ. ਜੱਕ ਤੱਕੇ

**ਅਕਬਾਕ**, ਪੁ. ਇਤਫ਼ਾਕ

**ਅਕਬਾਕ**, ਪੁ. ਦਾਤ

**ਅਕਮਾਕ**, ਪੁ. ਇਤਫ਼ਾਕ

**ਅੱਕਰਾ**, ਵਿ. ਮਹਿੰਗਾ; ਭਾਰਾ, ਔਲਾ ਨਾ ਉੱਲਣ ਵਾਲਾ (ਖੂਹ ਜਾਂ ਗੱਡਾ)

**ਅਕਲਕਾਣ**
**ਅਕਲਕਾਣੀ** } ਵਿ. ਅਕਲਮੰਦ

**ਅਕਲਕਾਨ**, ਵਿ. ਅਕਲਕਾਣ

**ਅਕਲਕਾਨੀ**, ਵਿ. ਅਕਲਕਾਣੀ

**ਅਕਲਬੰਦ**, ਵਿ. ਅਕਲਮੰਦ, ਅਕਲਵੰਦ

**ਅਕਲਾਨੀ**, ਵਿ. ਅਕਲਵਾਨੀ

**ਅਕਲਾਪਾ**, ਪੁ. ਇਕਲਾਪਾ

**ਅਕੜ**, ਵਿ. ਆਕੜ

**ਅੱਕੜ**, ਵਿ. ਅੱਖੜ

**ਅਕੜਊ**, ਵਿ. ਆਕੜ ਵਾਲਾ

**ਅਕੜਵੀ**, ਵਿ. ਅਕੜ

**ਅਕੜੇਮਾ**, **ਅਕਰੇਮਾ** } ਪੁ. ਅਕੜੇਵਾਂ

**ਅਕੜੇਂਦ**, **ਅਕੜੈਂਧ**, **ਅਕੜੌਂਧ**, **ਅਕੜੌਂਧ** } ਵਿ. ਆਕੜ

**ਅਕਾ ਖਿੱਦਿਆ**, ਵਿ. ਅਕਾਉਣ ਦੀ ਕ੍ਰਿਆ

**ਅਕਾਵਾ**, ਵਿ. ਅਕਾਉਣ ਵਾਲਾ, ਅਕਾਊ

**ਅਕੀਨ**, ਪੁ. ਯਕੀਨ

**ਅਕੇ**, ਅਵ. ਅਖੇ, ਮਖੇ

**ਅਕੇਬਾਂ**, **ਅਕਮਾ** } ਪੁ. ਅਕੇਵਾਂ

**ਅਖਤ**, ਕ੍ਰਿ. ਵਿ. ਅਖੇ ਤੇ, ਝਟ ਪਟ, ਉਸੇ ਵੇਲੇ

**ਅਖੜ ਮਖੜ**, ਵਿ. ਮੂੰਹ ਚਿੱਤ ਲੱਗਣ ਵਾਲਾ

**ਅੱਖੋ ਮੱਖੋ**, ਇ. ਇਕ ਟੂਣੇ ਦਾ ਨਾਂ ਜੋ ਤ੍ਰੀਵੀਆਂ ਬੱਚਿਆਂ ਨੂੰ ਨਜ਼ਰ ਲਗਣ ਤੋਂ ਬਚਾਉਣ ਲਈ ਕਰਦੀਆਂ ਹਨ (ਸਾ. ਕ੍ਰਿ. ਕਰਨਾ)

**ਅੱਗ ਸੁਆਹ**, ਵਿ. ਖੇਹ ਸੁਆਹ

**ਅੱਗ ਠੇਰਨਾ**, ਕ੍ਰਿ. ਸਕ. ਅੱਗ ਫੋਲਣਾ

**ਅਗੰਬ**, ਪੁ. ਬੱਦਲਾਂ ਵਿਚ ਆਉਣ ਵਾਲਾ ਝੱਖੜ, ਤੂਫ਼ਾਨ (ਸਾ. ਕ੍ਰਿ. ਆਉਣਾ)

**ਅਗਦੀ**, **ਅਗਦੂ**, **ਅਗਦੇ**, **ਅਗਦੇ**, **ਅਗਦੇਂ**, **ਅਗਦੌਂ** } ਕ੍ਰਿ. ਵਿ. ਅੱਗੋਂ

**ਅਗਮਾਨ**, ਵਿ. ਅਗਵਾਣ, ਆਗੂ

**ਅਗਮਾਨ**, ਪੁ. ਅਭਿਮਾਨ

**ਅਗਲ**, ਪੁ. ਕੋਹਲੂ ਦੀ ਲੱਠ ਵਿਚ ਲਗਿਆ ਡੰਡਾ ਜਿਹਾ ਜੋ ਲੱਠ ਨਾਲ ਫਿਰਦਾ ਹੈ ਤੇ ਕੋਹਲੂ ਦੇ ਖਾਸਿਓਂ ਖਲ ਲਾਹੁੰਦਾ ਹੈ

**ਅੰਗਲ**, ਕ੍ਰਿ. ਵਿ. ਅੱਗੇ

**ਅੰਗਲ ਹੱਥਾ**, ਵਿ. ਕਾਰੇ ਹੱਥਾ

**ਅਗਲ ਬਗਲ**, ਕ੍ਰਿ. ਵਿ. ਏਧਰ ਓਧਰ

**ਅੱਗ ਲਾਈ**, ਵਿ. ਅੱਗ ਲਾਉਣ ਵਾਲਾ

**ਅੰਗਲੀ**, ਵਿ. ਸੰਗਲੀ

**ਅੰਗਲੀ**, ਵਿ. ਅੰਗਵਾਣੀ

**ਅੰਗਲੀ ਸੰਗਲੀ**, ਵਿ. ਸਾਕ ਸਕੀਰੀ, ਰਿਸ਼ਤੇਦਾਰੀ

**ਅਗੜ ਬਗੜ**, ਕ੍ਰਿ. ਵਿ. ਅਗਲ ਬਗਲ

**ਅਗੜਾਈ**, ਵਿ. ਅੰਗੜਾਈ

**ਅਗਾਸਣਾ**, ਕ੍ਰਿ. ਸਕ. ਉਗਾਸਣਾ

**ਅੰਗਾ ਤੱਗਾ**, ਪੁ. ਉਪਰਲਾ ਕੰਮ

**ਅੱਗਿਓਂ**, ਕ੍ਰਿ. ਵਿ. ਅੱਗੋਂ

**ਅੰਗਿਐਣਾ**, ਕ੍ਰਿ. ਸਕ. ਅੱਗ ਵਿਚ ਪਾ ਕੇ ਭਾਂਡਾ ਸ਼ੁੱਧ ਕਰਨਾ, ਅੱਗ ਦੇਣਾ

**ਅੱਗੀ**, ਅਵ. ਅੱਗੇ ਹੀ

**ਅੱਗੁ**, ਕ੍ਰਿ. ਵਿ. ਅੱਗੋਂ

**ਅਗੂੰਓਂ** ਕ੍ਰਿ. ਵਿ. ਅਗਿਓਂ;

**ਅੱਗੋ ਦੀ ਅੱਗੋ**, ਕ੍ਰਿ. ਵਿ. ਅਗਾਹਾਂ ਤੋਂ ਅਗਾਹਾਂ

**ਅਗੋ ਦੋਂ**, **ਅਗੋ ਦੌ** } ਕ੍ਰਿ. ਵਿ. ਅੱਗੋਂ ਦੀ

**ਅੱਗੋ ਨੋਂ**, **ਅੱਗੋ ਨੌ** } ਕ੍ਰਿ. ਵਿ. ਅੱਗੋਂ ਨੂੰ

**ਅੱਗੋ ਥੀ**, ਕ੍ਰਿ. ਵਿ. ਅੱਗੋਂ ਵੀ

**ਅੱਗਾ**, ਪੁ. ਵਲਾਵਾ

**ਅਚਾਣਸੀ**, **ਅਚਾਣਕੀ**, **ਅਚਾਣੀ** } ਕ੍ਰਿ. ਵਿ. ਅਚਾਣਕ, ਅਚਾਨਚੁਕ, ਅਚਾਣਕ ਹੀ

**ਅਚਾਬਤ**, ਵਿ. ਹੱਟੀ ਤੋਂ ਉਧਾਰ ਲਿਆ ਸਾਮਾਨ, ਉਧਾਰ

**ਅਚਾਬਤੀ**, ਵਿ. ਸੌਦਾ ਉਧਾਰ ਲੈਣ ਵਾਲਾ

**ਅਚੋਬਾਈ**, ਵਿ. ਅਰਵੀ

**ਅਛਣੇ ਪਛਣੇ**, ਪੁ. ਅਸਨੇ ਪਸਨੇ ; (ਸਾ. ਕ੍ਰਿ. ਕਰਨ, ਲਾਉਣਾ)

**ਅਛਮਨੀ**, ਵਿ. ਚਮਚਾ

**ਅਛਾ**, ਅਵ. ਚੰਗਾ

**ਅਛੂੰ**, **ਅਛੋਂ**, **ਅਛੌਂ** } ਕ੍ਰਿ. ਵਿ. ਚੰਗੀ ਤਰ੍ਹਾਂ, ਭਲੀ ਪਰਕਾਰ, ਚੰਗੀ ਤਰ੍ਹਾਂ

**ਅਛੋਹਾ**, **ਅਛੋਹਾ** } ਵਿ. ਨਿੜਕ ਢੀਠਾ

**ਅਜ ਤਿੱਕਰ**
**ਅਜ ਤਿੱਕੂ**
**ਅਜ ਤਿੱਕੋਂ**
**ਅਜ ਤੋਕੋਂ** } ਕ੍ਰਿ. ਵਿ. ਅਜ ਤਕ, ਅਜ ਤੀਕ

**ਅਜੋਂ**, ਕ੍ਰਿ. ਵਿ. ਅਜੇ

**ਅਜਾਉ**, ਪੁ. ਅਜ਼ਾਬ

**ਅਜੇ**, ਕ੍ਰਿ. ਵਿ. ਅੱਗੇ

**ਅਜੇ**, ਕ੍ਰਿ. ਵਿ. ਅੱਗੇ

**ਅਜੋਂ**, ਕ੍ਰਿ. ਵਿ. ਅੱਜ ਤੋਂ

**ਅਜੇ ਅਜ**
**ਅਜੌਂ ਅਜ** } ਕ੍ਰਿ. ਵਿ. ਅੱਗੇ ਅੱਗ

**ਅੰਝੂ**
**ਅੰਝੂ**
**ਅੰਝੋ**
**ਅੰਝੋਂ** } ਪੁ. ਹੰਝੂ

**ਅਟਕਾਰ**, ਵਿ. ਅਟਕਾਉ

**ਅਟਕਾਲ**, ਵਿ. ਅਟਕਾਰ

**ਅਟੱਲੀ**, ਵਿ. ਵਿਸ਼ਤ

**ਅੱਟਲੀ ਚੱਕਣਾ**, ਮੁਹਾ. ਹੋਠਸੀ ਉੱਪਰ ਕਰਨਾ

**ਅੱਟਲੀ ਲਿਐਣਾ**, ਮੁਹਾ. ਅੱਟਲੀ ਚੱਕਣਾ

**ਅਟਾਲਾ**
**ਅਟਿਆਲਾ** } ਪੁ. ਢੇਰ, ਗਰਾ

**ਅਠੱਨੀ**, ਵਿ. ਅਠਿਆਨੀ

**ਅੱਠਬਾ**
**ਅੱਠਮਾ** } ਵਿ. ਅੱਠਵਾਂ

**ਅਠਾ**, ਪੁ. ਆਠਾ

**ਅਠਾ ਸਠਾ**, ਪੁ. ਅਟਾ ਸਟਾ

**ਅਠਾ ਕੁਠਾ**, ਪੁ. ਅਟਾ ਸੱਟਾ

**ਅਠਾ ਕੁਠਾਂ**, ਕ੍ਰਿ. ਵਿ. ਉੱਕਾ ਮੁੱਕਾ

**ਅਠਾਨੀ**, ਵਿ. ਅਠਿਆਨੀ

**ਅਠਿੱਚੋਂ**, ਵਿ. ਅਠਵੀਂ ਤਿਥ

**ਅਠੂਆਰਾ**
**ਅਠੂਵਾਰਾ** } ਪੁ. ਅਠਵਾਰਾ

**ਅੱਠੋਂ**, ਵਿ. ਅਠਵੀਂ, ਅਸ਼ਟਮੀ

**ਅਠੇ ਕੂਠ**
**ਅਠੋ ਕੁਠ** } ਕ੍ਰਿ. ਵਿ. ਅਠਾ ਕੁੱਟ

**ਅਠੋਂ**
**ਅਠੌਂ** } ਵਿ. ਅਠਵੀਂ, ਅਸ਼ਟਮੀ, ਅੱਠੋਂ

**ਅਠੌਣਾ**, ਕ੍ਰਿ. ਸਕ. ਉਠਾਉਣਾ

**ਅੱਡ ਨੋਕ**, ਵਿ. ਜਿਸ ਦੀ ਨੋਕ ਨਾਲ ਨਾ ਸੀਤੀ ਹੋਈ ਹੋਵੇ (ਜੁੱਤੀ)

**ਅੱਡ ਖਿੰਦ**, ਵਿ. ਅਡਰਾ

**ਅਡੀਆਂ ਚਕੌਣਾ**, ਮੁਹਾ. ਅਡੀਆਂ ਚੁਕਾਉਣਾ

**ਅੱਡੀ ਚੋਕ**, ਵਿ. ਜ਼ਮੀਨ ਤੇ ਅੱਡੀ ਨਾ ਲਾ ਕੇ ਤੁਰਨ ਵਾਲਾ

**ਅਡੋ ਢਾਟੀ**, ਕ੍ਰਿ. ਵਿ. ਅੜੋ ਅੜੀ (ਨਾ. ਕ੍ਰਿ. ਹੋਣਾ, ਕਰਨਾ, ਕਰਾਉਣਾ)

**ਅਣਸ**, ਵਿ. ਅੰਸ਼

**ਅਣਛੂਤ**
**ਅਣਛੂਤ** } ਵਿ. ਅਣ ਛੂਹ, ਅਛੂਤ

**ਅਣਦਾ**, ਪੁ. ਲੋਹੇ ਦਾ ਗੋਲ ਚੱਕਰ ਜੋ ਪਹੀਏ ਦੀ ਪਕਿਆਈ ਲਈ ਪਾਇਆ ਜਾਂਦਾ ਹੈ, ਕੜਾ

**ਅਣਬਿਆਹਾ**, ਵਿ. ਅਣਵਿਆਹਿਆ

**ਅਣਬਿਧ**, ਵਿ. ਅਣਵਿਧ

**ਅਣਮਥ**, ਵਿ. ਨਾ ਮਥਿਆ ਹੋਇਆ

**ਅਣਮਾ ਸਣਮਾਂ**
**ਅਣਮਾ ਮਣਮਾ**
**ਅਣਮਾ ਸਲਮਾ** } ਵਿ. ਮਾੜਾ ਮੋਟਾ, ਮਾੜਾ ਚੰਗਾ

**ਅਣਰੁਚ**
**ਅਣਰੁਚਦਾ** } ਵਿ. ਜਿਹੜਾ ਰੁਚੀ ਦੇ ਅਨਕੂਲ ਨਾ ਹੋਵੇ

**ਅਣਾਂਤ**, ਪੁ. ਕੁੰਮਿਆਰਾਂ ਦਾ ਇਕ ਭਾਂਡਾ

**ਅੱਣੂਚਦਾ**, ਵਿ. ਅਣਰੁਚਦਾ

**ਅਣੂਪਾਣ**, ਵਿ. ਘਟ ਪਾਣੀਕ

**ਅੰਤ ਹਸਾਬ ਦਾ**, ਵਿ ਬੇਅੰਤ

**ਅੰਤਰਾ ਲੈਣਾ**, ਮੁਹਾ. ਡ੍ਰੇਰ ਲੈਣਾ

**ਅੱਤੜ**, ਵਿ. ਅਟਬ ਮੌਦਤ, (ਨਾ. ਕ੍ਰਿ. ਲਗਣਾ, ਲਾਉਣਾ)

**ਅਥਰੀ**, ਵਿ. ਕੁੰਮਿਆਰਾਂ ਦਾ ਇਕ ਭਾਂਡਾ

**ਅਥਾਈ**, ਵਿ. ਸਥਾਈ (ਧਰਮ ਸ਼ਾਸ਼)

**ਅਦਮਿਰਾ**, ਪੁ. ਅਧਸਿਰਾ

**ਅਧਸਿਸੀ**, ਪੁ. ਅਧਸਿਰਾ

**ਅੰਦਰਗਤੀ**, ਕ੍ਰਿ. ਵਿ. ਅੰਦਰੇ ਅੰਦਰ

**ਅੰਦਰ ਦਿਓਂ**
**ਅੰਦਰ ਦੋਂ**
**ਅੰਦਰ ਦੌਂ** } ਕ੍ਰਿ. ਵਿ. ਅੰਦਰੋਂ

**ਅੰਦਰ ਬਾਰ**
**ਅੰਦਰ ਬਾਰੋ**
**ਅੰਦਰੋ ਬਾਰ**
**ਅੰਦਰੇ ਬਾਰੋ**
**ਅੰਦਰੇਬਾਰੌਂ** } ਕ੍ਰਿ. ਵਿ. ਅੰਦਰ ਵਾਰ

ਅੰਦਰੋਗਤੀ
ਅੰਦਰੈਗਤੀ
ਅੰਦਰੋਗਤੀ
ਅੰਦਰੌਗਤੀ
ਅੰਦਰੌਗਥੀ
} ਵਿ. ਅੰਦਰ ਗਤੀ

ਅੰਦਰੋੜ
ਅੰਦਰੌਲ
} ਪੁ. ਅੰਦਰਸ

ਅਦਵਾਣ
ਅਦਵੈਣ
ਅਦੁਐਣ
ਅਦੁਐਣ
} ਵਿ. ਏਣ

ਅਦੂਲਣਾ, ਕ੍ਰਿ. ਸਕ. ਅਦੂਲਣਾ

ਅੰਦੇਸਾ
ਅੰਦੇਸਾ
ਅੰਦੇਹਾ
ਅੰਦੌਹਾ
} ਪੁ. ਅੰਦੇਸ਼ਾ

ਅਧਸਿਰਾ, ਪੁ. ਅਧਸੀਸੀ

ਅਧਸੀਸੀ, ਵਿ. ਅੱਧੇ ਸਿਰ ਦੀ ਦਰਦ

ਅਧਕਚਰਾ, ਵਿ. ਅਧ ਕੱਚਾ

ਅਧਕੜੂ, ਵਿ. ਅਧਖੜ

ਅਧਦਰੜਾ, ਪੁ. ਅੱਧਾ ਦਲਿਆ ਹੋਇਆ, ਦਲੀਆ

ਅਧਬਰਿੰਙਾ, ਵਿ. ਅਧੋਰਿੰਙਾ

ਅਧਬੋਲ, ਪੁ. ਹੁਕਮ ਮੰਨਣ ਵਿਚ ਨਿੰਮਰਤਾ ਦਾ ਭਾਵ

ਅਧ ਮਰਿੰਙਾ, ਵਿ. ਅਧ ਬਰਿੰਙਾ

ਅਧਮਾਹੀ, ਪੁ. ਅੱਧਾ ਮਹੀਨਾ, ਅੱਧ ਮਾਸਾ

ਅਧਮੂਲ ਪੁ. ਉਦਮੂਲ (ਲਾ. ਕ੍ਰਿ. ਉਠਣਾ, ਆਉਣਾ, ਚੜ੍ਹਨਾ)

ਅਧਰਾਣਾ, ਵਿ. ਅਧੋਰਾਣਾ

ਅਧਰਿੜਕ, ਵਿ. ਅਧਰਿੜਕਿਆ

ਅਧੜਵੰਜਾ, ਪੁ. ਅਧੜਵੰਜਾ

ਅਧੜਾ, ਵਿ. ਅੱਧਾ

ਅਧੜਿਐਣਾ
ਅਧੜੈਣਾ
} ਕ੍ਰਿ. ਸਕ. ਉਧੜਵਾਉਣਾ

ਅਧਾਨ, ਪੁ. ਗਿਭ, ਪੇਟ, ਹਮਲ, (ਲਾ. ਕ੍ਰਿ. ਹੋਣਾ, ਕਰਨਾ, ਰਹਿਣਾ)

ਾ ਧਾਨੀ, ਵਿ. ਗਰਭਵਤੀ, ਅਭਿਮਾਨੀ

ਅਧਾਨੀ, ਅਧਿਆਨੀ

ਅੰਧਾਰਾ, ਪੁ. ਅੰਧਿਆਰਾ

ਅੰਧਾਲੀ, ਵਿ. ਅਨ੍ਹੇਰਨੀ

ਅਧਿਆਰੇ ਦੇ ਪੱਥਰ, ਪੁ. ਅਧਿਆਰੇ ਦਾ ਕੰਮ

ਅਧੀਣ, ਵਿ. ਅਧੀਨ

ਅਧੀਣਗੀ, ਵਿ. ਅਧੀਨਗੀ

ਅਧੁਆੜ, ਪੁ. ਅਧਵਾੜ

ਅਧੁਵਾੜੀ, ਵਿ.

ਅਧੂਤ, ਪੁ. ਅਵਧੂਤ

ਅਧੋਲ
ਅਧੌਲ
} ਵਿ. ਅਧੂਰੀ, ਅੱਧੀ

ਅਧੋ ਸੁਧੀ, ਵਿ. ਅੱਧੋ ਅਧ, ਅੱਧੋ ਸੁਧਾ

ਅਧੋ ਤੁਝ, ਵਿ. ਅਧ ਤੋਂ ਥਿੜ੍ਹਿਆ

ਅਧੋ ਝੂਡ ਕਰਨਾ, ਮੁਹਾ. ਅਧ ਤੋਂ ਬਹੁਤਾ ਹਿੱਸਾ ਖਾ ਜਾਣਾ

ਅਨਸ, ਵਿ ਅੰਸ

ਅਨਕਾਰ, ਪੁ. ਇਨਕਾਰ

ਅਨਕਾਰੀ, ਵਿ. ਇਨਕਾਰੀ

ਅਨਕੂਅਨ, ਪੁ. ਬੇਸੁਆਦਾ ਖਾਣਾ

ਅਨੰਦਣਾਂ, ਕ੍ਰਿ. ਸਕ. ਅਨੰਦ ਕਾਰਜ ਕਰਨਾ

ਅਨੰਦਿਆ, ਵਿ. ਵਿਆਹਿਆ

ਅਨੰਦਿਆ ਜਾਣਾ, ਕ੍ਰਿ. ਅਕ. ਅਨੰਦ ਕਾਰਜ ਹੋ ਜਾਣਾ

ਅਨੰਦੀ, ਵਿ. ਵਹੁਟੀ ਜਿਸ ਦਾ ਅਨੰਦ ਕਾਰਜ ਹੋਇਆ ਹੋਵੇ

ਅਨਤੇ
ਅਨਤੇ
} ਵਿ. ਨਿਰਜੋ

ਅਨਭੈ
ਅਨਭੌ
ਅਨਭੇ
} ਪੁ. ਅਨੁਭਵ

ਅਨਮਾ, ਵਿ. ਨਵਾਂ

ਅਨਮਾ ਤੋਂ ਨਮਾ, ਵਿ. ਨਵੇਂ ਤੋਂ ਨਵਾਂ

ਅੰਨਾ ਅੰਨਾ ਕਰਦੇ ਫਿਰਨਾ
ਅੰਨਾ ਅੰਨਾ ਕਰਨਾ
} ਮੁਹਾ. ਅੰਨ ਅੰਨ ਕਰਨਾ

ਅੰਨ੍ਹਾ-ਘੋੜਾ, ਪੁ. ਜੁੱਤੀ, ਜੋੜਾ

ਅਨਾਰਗੀ, ਵਿ. ਨਰੰਗੀ, ਨਾਰੰਗੀ

ਅਪਣੋਤ
ਅਪਣੈਤ
ਅਪਣੇਤ
ਅਪਣੈਤ
} ਵਿ. ਅਪਣੱਤ

ਅਪਤਾ, ਵਿ. ਅਪਤਾ (ਬਿਪਤਾ)

ਅਪਤੀ, ਵਿ. ਆਪੱਤੀ

ਅਫਰਊ, ਵਿ. ਅਫਰਾਊ

ਅਫਰੇਵੀ, ਵਿ. ਉਪਰਲੀ ਆਮਦਨ, ਵਾਧੂ ਕਮਾਈ

ਅਬਕਾ, ਅਬਕਾਂ, ਅਬਕੀ, ਅਬਕੇ, ਅਬਕੇ, ਅਬਕੋ, ਅਬਕੈ } ਕ੍ਰਿ. ਵਿ. ਐਤਕਾਂ, ਐਤਕੀਂ
ਅਬਜ, ਵਿ. ਅਜਬ
ਅਬਜੀਕਾ, ਵਿ. ਉਪਜੀਵਕਾ, (ਕ੍ਰਾ. ਕ੍ਰਿ. ਹੋਣਾ, ਕਰਨਾ)
ਅੰਬਰਤ, ਅੰਬਰਿਤ, ਅੰਬ੍ਰਤ } ਪੁ. ਅੰਮ੍ਰਿਤ
ਅੰਬਰਤੀ, ਵਿ. ਅੰਬਰ ਦੇ ਰੰਗ ਜਿਹਾ, ਅਸਮਾਨੀ ਰੰਗ ਦਾ
ਅੰਬਰਬੇਲ, ਵਿ. ਅਮਰ ਵੇਲ
ਅੰਬਰੀ, ਵਿ. ਅੰਬਰਤੀ
ਅੰਬਰੂ, ਅੰਬਰੇ, ਅਬਰੋ } ਵਿ. ਅਵਰੇ, ਆਵਰ
ਅਬਲੀ, ਵਿ. ਇਮਲੀ
ਅੰਬਲੀ, ਵਿ. ਅਮਲੀ
ਅੰਬਾਖੜੀ, ਅੰਬਾੜੀ } ਵਿ. ਅੰਬਾਕੜੀ
ਅੰਬਾਠ, ਪੁ. ਅੰਬਾੜੂ
ਅਬਾਤੜਾ, ਅਬਾਬਥਾ } ਵਿ ਅਵਾਤੜ੍ਹਾ
ਅੰਬਾਰੀ, ਵਿ. ਅੰਮਾਰੀ
ਅੰਬੀਰ, ਵਿ. ਅਮੀਰ
ਅੰਬੀਰੀ, ਵਿ. ਅਮੀਰੀ
ਅੰਬੂਆ, ਅੰਬ
ਅਬੂਜ, ਵਿ. ਅਬੂਝ
ਅਬੇਤਬੇ, ਪੁ. ਅਬਾ ਤਬਾ
ਅਬੇਰ, ਵਿ. ਅਵੇਰ
ਅਬੇਰਾ, ਪੁ. ਅਵੇਰਾ
ਅਬੇਰਾ ਸਬੇਰਾ, ਪੁ. ਅਵੇਰਾ ਸਵੇਰਾ
ਅਬੇਰੇ, ਕ੍ਰਿ. ਵਿ. ਅਵੇਰੇ
ਅਬੇੜਾ, ਅਬੇੜਾ, ਅਬੈੜਾ } ਵਿ. ਅੜਬ
ਅਬੈਂਗ, ਵਿ. ਬੈਂਗਾ
ਅਭਾਗ, ਵਿ. ਅਭਾਗਾ
ਅਭੈ, ਵਿ. ਨਿਡਰ
ਅੰਮ, ਪੁ. ਅੰਬ
ਅਮਕਾ, ਵਿ. ਫਲਾਣਾ
ਅੰਮਕਾ ਢਮਕਾ, ਅਮਕਾ ਢਿਮਕਾ } ਵਿ. ਫਲਾਣਾ ਢਿਮਕਾ
ਅੰਮ ਛਨਿਛਣਾ, ਵਿ. ਖੁਸ਼ਹਾਲ, ਸੁਭਾਗਵੀ
ਅੰਮ ਛਨਿਛਣੀ, ਵਿ.
ਅਮਣਮਤਾ, ਵਿ. ਅਮਿਣਵਾਂ
ਅਮਦਾਦ, ਵਿ. ਇਮਦਾਦ
ਅਮੰਨਾ, ਪੁ. ਮਨੌਤ (ਜ਼ਮੀਨ)
ਅਮੰਨੀ, ਵਿ. ਇਤਬਾਰੀ, ਵਿਸ਼ਵਾਸੀ
ਅੰਮਰ, ਪੁ. ਅੰਬਰ
ਅਮਰਬੇਲ, ਵਿ. ਅਮਰ ਵੇਲ
ਅੰਮਰਿਤ, ਅੰਮਰੂਤ } ਪੁ. ਅੰਮ੍ਰਿਤ
ਅਮੜੀ, ਵਿ. ਅੰਬੜੀ
ਅਮਾਰ, ਪੁ. ਅੰਬਾਰ
ਅਮਾਹਿਦਰ, ਵਿ. ਮਾਂ ਮਹਿੱਟਰ
ਅਮਾਰੀ, ਵਿ. ਅੰਬਾਰੀ, ਅਲਮਾਰੀ
ਅਮੀ, ਵਿ. ਅੰਮ੍ਰਿਤ
ਅੰਮੀ, ਵਿ. ਅੰਬੀ
ਅਰਹੇ, ਪੁ. ਬੈਲ ਨੂੰ ਨਵੀਂ ਕਰਾਉਣ ਲਈ ਬੋਲੇ ਨੂੰ ਮਜਬੂਰ ਲਾਉਣ ਦਾ ਸ਼ਬਦ
ਅਰਗੜਾ, ਪੁ. ਅਰਲ
ਅਰਜੋ, ਅਰਜੋਈ, ਅਰਜੋਂ } ਵਿ. ਅਰਜ਼
ਅਰਥੀ, ਵਿ. ਪੁ. ਅਤ੍ਰਥੀ
ਅਰਲਾ ਖੋੜ, ਪੁ. ਅਰਲਖੋੜਾ
ਅਰਲਾ ਖੋੜ ਠੱਭਣਾ, ਮੁਹਾ. ਸਿਰ ਭਾਰ ਕਰਨਾ, ਤ੍ਰਿਸਕਾ ਕਰਨਾ
ਅਰੜ ਪੋਪੋ, ਪੁ. ਹਰੜ ਪੋਪੋ
ਅੱਲ, ਵਿ. ਖਾਸ
ਅਲਸੇਟ, ਵਿ. ਝਗੜਾ
ਅਲਸੇਟਣ, ਵਿ. ਝਗੜਾ ਕਰਨ ਵਾਲੀ

ਅਲਸੇਟੀ
ਅਲਸੇਟੀਆ
ਅਲਸੇਟੀ
ਅਲਸੇਟੀ
ਅਲਸੈਟੀ
} ਵਿ. ਬਦਚਾਲ

ਅਲੂਕ, ਪੁ. ਅੰਦੇਸ਼ਾ, (ਫਲਟ)
ਅਲਕਤ, ਵਿ. ਅਲਕਸ (ਸਾਂ. ਕ੍ਰਿ. ਆਉਣਾ, ਜਹਿਣਾ) ਮਿਲਣਾ, ਮਿਲਾਉਣਾ
ਅਲਥਣਾ, ਕ੍ਰਿ. ਅਕ. ਉਲਝਣਾ
ਅਲਥੇਣਾ, ਕ੍ਰਿ. ਸਕ. ਉਲਝਾਉਣਾ
ਅਲਥ, ਵਿ. ਅਲਗਰਜ
ਅੱਲ ਧੌਲ, ਪੁ. ਅਸਰਾਮ ਬਸਰਾਮ
ਅਲਮਾ ਸਲਮਾ, ਵਿ. ਰਲਿਆ ਮਿਲਿਆ
ਅਲਵਾ, ਵਿ. ਵਿਲਤੀ
ਅਲੀਆ ਪਲੀਆ, ਵਿ. ਅਣ ਪਧੇ ਕਰਮ ਵਾਲਾ
ਅਲੀਆ ਬਲੀਆ, ਵਿ. ਅਲੀਆ ਪਲੀਆ
ਅਲੂਹਾਂ, ਵਿ. ਜਲਦੀ ਸੂਈ ਗਾਂ ਜਾਂ ਮੱਝ ਦਾ (ਦੁੱਧ)
ਅਲੇਬਟੀ, ਪੁ. ਵਰਜੀ, ਛੀਂਕਾ
ਅਲੇਲ, ਪੁ. ਉਹ ਵਛੇਰਾ ਜਿਸ ਦੀ ਸਵਾਰੀ ਹਾਲੀ ਨਾ ਕੀਤੀ ਗਈ ਹੋਵੇ
ਅਲੋਲਾ, ਵਿ ਅਲੜ
ਅਲੇਸਣਾ, ਕ੍ਰਿ. ਮੋਕ ਲਣਾ

ਅਵੇੜਾ
ਅਵੈੜਾ
} ਵਿ. ਅਵੱਲਾ

ਅੜ, ਵਿ. ਅੜੀ
–ਅੜਕੇ ਖਲਨਾ, ਕ੍ਰਿ. ਮੁਹਾਂ. ਅੜ ਜਾਣਾ
ਅੜਕ ਮੜਕ, ਵਿ. ਅਟਕ ਮਟਕ
ਅੜੰਕਾ, ਪੁ. ਉੜਾਕ
ਅੜੂਕਾ, ਵਿ. ਅੜਕ
ਅੜੂਕਾ ਕਰਨਾ, ਮੁਹਾ. ਅੜਕਾਉਣਾ
ਅੜੰਗਾ ਅੜਨਾ, ਮੁਹਾ. ਅੜੰਗਾ ਖੜਾ ਹੋਣਾ
ਅੜੰਗਣਾ, ਕ੍ਰਿ. ਸਕ. ਉਲ਼ੰਗਣਾ

ਅੜਗਾ
ਅੜਘਾ
} ਪੁ. ਅੜੰਗਾ

ਅੜਗਾਵਾ
ਅੜਘਾਵਾ
} ਵਿ, ਪੁ. ਅੜਕਾਊ

ਅੜਘਾਵਾ ਕਰਨਾ, ਮੁਹਾ. ਅੜਕਾਉਣਾ
ਅੜਘੇਣਾ, ਕ੍ਰਿ. ਸਕ. ਅੜਕਾਉਣਾ
ਅੜਤ, ਵਿ. ਅੜਕ

ਅੜਤਨ, ਪੁ. ਅੜਤਲ

ਅੜਤਲ
ਅੜਤਲਾ
} ਪੁ. ਓਟ, ਓਲ੍ਹਾ

ਅੜਬੁੜ, ਵਿ. ਵੜ
ਅੜਦ ਬਜ਼ਾਰ, ਪੁ. ਉਰਦੂ ਬਜ਼ਾਰ
ਅੜਬਾਈ, ਵਿ. ਅੜਬਪੁਣਾ
ਅੜਬਾਧਾ, ਵਿ. ਅੜਬ ਪੁ. ਅੜਬਾਈ
ਅੜਬਾਧੀਆ, ਵਿ. ਅੜਬਾਧਾ
ਅੜਬਾਧੇ, ਕ੍ਰਿ. ਵਿ. ਅੜਬ ਪੁਣੇ ਨਾਲ
ਅੜਾਉ, ਪੁ. ਅਟਕਾਉ
ਅੜਾਕਣਾ, ਕ੍ਰਿ. ਅਕ. ਉਤਾਵਲਾ
ਅੜਾ ਖੇੜ, ਪੁ. ਅਫਰਾ ਖੇੜ
ਅੜਾਮਾ, ਪੁ. ਗਲਮਾ
ਅੜਿਲ, ਵਿ. ਅੜਬਣ
ਅੜੀਆ, ਵਿ. ਅੜੀਅਲ
ਅੜੀਂਗੜੀ ਪੜੀਂਗੜੀ, ਵਿ. ਅੰਗਲੀ ਸੰਗਲੀ
ਅੜੀ ਟਪਣਾ, ਮੁਹਾ. ਵੱਛਣੇ ਦੀ ਲਤ ਦੇ ਵਾਲਿਆਂ ਉਤੋਂ ਲੋਹੇ ਦੀ ਸਰੀ ਲਹਿ ਜਾਣਾ
ਅੜੀਮਾਰ, ਵਿ. ਪੁ. ਅੜੀਖੋਰ

ਅੜੇਬਾ
ਅੜੇਮਾ
ਅੜੇਵਾਂ
ਅੜੇਵਾ
} ਪੁ. ਅੜਿੱਕਾ

ਅੜੇਂਵਾਂ ਅੜਨਾ, ਮੁਹਾ. ਕੰਮ ਦਾ ਅੜਕ ਜਾਣਾ
ਅੜੋਕਣ, ਪੁ. ਅੜਕਣ
ਅੜੇਣਾ, ਕ੍ਰਿ. ਅੜਾਉਣਾ
ਆਉਹੀ, ਵਿ. ਆਈ (ਮੌਤ)
ਅਉਟੀ, ਵਿ. ਕੁਹਾਣੀ
ਆਈਂ, ਕ੍ਰਿ. ਵਿ. ਇੰਜ ਹੀ, ਇਵੇਂ ਹੀ

ਆਏ ਬੀ
ਆਏ ਬੇ
} ਕ੍ਰਿ. (ਭੂ. ਕਾਲ) ਆਏ ਸਨ

ਆਏ ਬੇਲੇ, ਕ੍ਰਿ. ਵਿ. ਹਰ ਵੇਲੇ
ਆਏ ਰੋਜ਼, ਕ੍ਰਿ. ਵਿ. ਆਏ ਦਿਨ
ਆਸਕ, ਪੁ. ਆਸ਼ਕ
ਆਸਕਲੇ, ਅਵ. ਅਸਕੇ
ਆਸਕਲੇ ਮੈਨਲੇ, ਮੁਹਾ. ਅਸਕੇ ਕਹਿਣਾ
ਆਸਤੇ, ਕ੍ਰਿ. ਵਿ. ਆਹਿਸਤਾ
ਆਸ ਪਾਸਮਾ, ਕ੍ਰਿ. ਵਿ. ਆਸੇ ਪਾਸੇ
ਆਸ ਪਾਸਲਾ, ਵਿ. ਪੁ. ਆਸ ਪਾਸ ਦਾ

**ਆਰ ਪਵਾਰ**, ਪੁ. ਵਾਰ ਪਰਵਾਰ
**ਆਲ**, ਵਿ. ਅਯਾਲ
**ਆਲਕ**, ਵਿ. ਆਲਸ
**ਆਲਕਸ**, ਵਿ. ਆਲਕ
**ਆਲੂਗ**, ਵਿ. ਵੇਗ, ਹੇਹਾ
**ਆਲਗਣੀ**, ਮੁਹਾ. ਮੌਤ ਆ ਜਾਣੀ
**ਆਲਣ**, ਪੁ. ਔਲਣ
**ਆਲਮਾਲ**, ਕ੍ਰਿ. ਵਿ. ਬੇਸੁਧ
**ਆਲਮਾਲ**, ਪੁ. ਮਾਲ ਟਾਲ
**ਆਲ ਲਾਦ**, ਵਿ. ਆਲ ਉਲਾਦ
**ਆਲੇ ਦਾਲੇ**, ਕ੍ਰਿ. ਵਿ. ਆਲੇ ਦੁਆਲੇ
**ਆਵਾ ਗੌਣ**, ਵਿ. ਭੌਂਦੂ, ਮੂਰਖ, ਬੇ ਅਕਲ, ਫਜ਼ੂਲ, ਐਵੇਂ ਕ੍ਰਿ. ਵਿ. ਬਿਨਾ ਮਤਲਬ ਦੇ
**ਆਵਾ ਗੌਣ ਕਰਨਾ**, ਮੁਹਾ. ਅਕਾਰਥ ਗਵਾ ਦੇਣਾ, ਆਈ ਗਈ ਕਰਨਾ
**ਆੜ**, ਇ. ਭਾਜੀ
**ਆੜਕਵਾੜ**, ਕੂੜਕਬਾੜ
**ਆੜ ਭਮਾੜ** ਪੁ. ਰੋਹੀ, ਜੰਗਲ, ਬਣ
**ਆੜਾ**, ਪੁ. ਆੜ੍ਹੀ
**ਆੜਾ**, ਪੁ. ਔੜਾ (ਔਖਰ)
**ਆੜੂ**, ਵਿ. ਝੱਲਾ, ਪਾਗਲ ਜਿਸ ਦਾ ਮਖੌਲ ਉਡਾਇਆ ਜਾਵੇ, (ਵਿਅੰਗ ਨਾਲ)
**ਐਂ**, ਕ੍ਰਿ. ਵਿ. ਇਵੇਂ, ਇੰਝੇ, ਇਉਂ; ਅਵ. ਹੈਂ
**ਐਆਂ ਨਾ**, ਐਦਾਂ ਹੈ, ਇੰਞ ਹੈ ਨਾ
**ਐਂਈ**, ਕ੍ਰਿ. ਵਿ. ਇੰਜ ਹੀ, ਐਹੀ, ਏਦਾਂ ਹੀ
**ਐਸ**, ਵਿ. ਇਸ
**ਅਬਕਲੇ**, ਅਵ. ਸ਼ਬਕੇ, ਸ਼ਾਬਾਸ਼ੇ
**ਐਸ਼ਕਲ ਮਨੌਣੇ**, ਮੁਹਾ, ਸ਼ੁਗਲ ਮਨਾਉਣਾ
**ਐਸ਼ੰਕੇ**, ਅਵ. ਆਫਰੀਂ, ਸ਼ਾਬਾਸ਼
**ਐਸ ਲੋਟ**, ਕ੍ਰਿ. ਵਿ. ਇਸ ਤਰ੍ਹਾਂ, ਇੰਜ, ਇਉਂ, ਇਵੇਂ
**ਐਸਾ ਵੈਸਾ**, ਕ੍ਰਿ. ਕੰਮ ਚਲਾਊ, ਮਾਮੂਲੀ, ਏਹਾ ਜੇਹਾ
**ਐਸੇ**, ਵਿ. ਅਜੇਹੇ, ਕ੍ਰਿ. ਵਿ. ਇਸ ਤਰਾਂ
**ਐਸੇ ਗੱਲੋਂ**, ਕ੍ਰਿ. ਵਿ. ਇਸੇ ਗੱਲੋਂ
**ਐਸੇ ਚਾਲੋਂ**, ਕ੍ਰਿ. ਵਿ. ਇਸੇ ਕਾਰਨ
**ਐਸੇ ਬਾਤੋਂ**, ਕ੍ਰਿ. ਵਿ. ਇਸੇ ਗਲੋਂ
**ਐਹਣ**, ਵਿ. ਅਹਿਣ
**ਐਹਰਨ**, ਵਿ. ਬਾਹਰਲ
**ਐਹਾ**, ਕ੍ਰਿ. ਵਿ. ਅਜੇਹਾ
**ਐਹਾ ਜੇਹਾ**, ਵਿ. ਇਸੇ ਜੇਹਾ, ਅਜੇਹਾ

**ਐਹੀ**, ਕ੍ਰਿ. ਵਿ. ਏਹੀ
**ਐਹੀ**, ਕ੍ਰਿ. ਵਿ. ਅਜੀਂ
**ਐਕਣ** / **ਅੰਕਰ** / **ਐਕਰਾਂ** } ਕ੍ਰਿ. ਵਿ. ਏਦਣ
**ਐਂਕੜ**, ਵਿ. ਹੈਂਕੜ
**ਐਂਗਾੜਾ**, ਵਿ. ਕੁਢੱਬਾ ਆਦਮੀ
**ਐਂਠ**, ਵਿ. ਆਕੜ
**ਐਡ**, ਵਿ. ਏਡ, ਏਡਾ
**ਐਡ ਕੇਡ**, ਵਿ. ਏਡਾ, ਕੇਡਾ
**ਐਂਡਾ**, ਵਿ. ਏਡਾ
**ਐਡਾ ਕਿੱਡਾ**, ਵਿ. ਏਡਾ ਕਿਡਾ
**ਐਡਾ ਜਿਡਾ**, ਵਿ. ਏਡਾ ਜਿਡਾ
**ਐਡੋ ਕੇਡ** / **ਐਡੋ** [redacted] } ਕ੍ਰਿ. ਵਿ. ਇਡਾ ਕਿਡਾ
**ਅਡੋ ਜਾਣਾ**, ਮੁਹਾ. ਛੇਤੀ ਮਰ ਜਾਣਾ, ਜਲਦ ਜੁਆਨ ਮਰਨਾ, (ਵਿਕ ਗਾਲ੍ਹ)
**ਐਣ**, ਪੁ. ਆਇਣ
**ਐਣਾ**, ਪੁ. ਰਸ ਵਿਰਲਾ ਖੜਕਣ ਵਾਲਾ ਰੋੜਾ ਜਾਂ ਉਸਦੀ ਜੀਭ
**ਐਂਤਕੀ** / **ਐਂਤਕੀਓ** } ਕ੍ਰਿ. ਵਿ. ਐਤਕੀਂ
**ਐਤਨੇ**, ਕ੍ਰਿ. ਵਿ. ਇਨੇ ਵਿਚ, ਏਨੇ ਚਿਰ ਨੂੰ
**ਐਤਨੇ ਬਿਚੀਂ**, ਕ੍ਰਿ. ਵਿ. ਇਤਨੇ ਵਿਚ ਹੀ, ਇਨੇ ਚਿਰ ਨੂੰ
**ਐਤਾਂ**, ਕ੍ਰਿ. ਵਿ. ਇਸ ਤਰ੍ਹਾਂ ਤਾਂ, ਇੰਞ ਤਾਂ, ਇਉਂ ਤਾਂ
**ਐਤੇਂ** ਕ੍ਰਿ. ਵਿ. ਇਵ ਤੇ, ਇਸ ਤਰਾਂ ਤੇ
**ਐਤੋਂ**, ਕ੍ਰਿ. ਵਿ. ਇਉਂ ਤਾਂ, ਇਸ ਤਰਾਂ ਤਾਂ
**ਐਥਾਂ** / **ਐਥੀਂ** } ਕ੍ਰਿ. ਵਿ. ਇਸ ਥਾਂ, ਇਥੇ
**ਐਥੋਂ**, ਕ੍ਰਿ. ਵਿ. ਇਥਾਂ, ਏਥੇ
**ਐਥੇ ਬਜੇ**, ਕ੍ਰਿ. ਵਿ. ਏਥੋਂ ਕੁ ਜਿਹੇ
**ਐਦਰ ਦੀ**, ਕ੍ਰਿ. ਵਿ. ਇਧਰ ਦੀ
**ਐਦਰ ਦੋਂ**, ਕ੍ਰਿ. ਵਿ. ਇਧਰੋਂ
**ਅਦੂੰ**, ਕ੍ਰਿ. ਵਿ. ਇਦੂੰ
**ਐਂਦੇ**, ਕ੍ਰਿ. ਵਿ. ਇਧਰੋਂ, ਇਧਰ
**ਐਦੋਂ**, ਕ੍ਰਿ. ਵਿ. ਇਧਰੋਂ
**ਐਧਰਲਾ**, ਵਿ. ਇਧਰਲਾ
**ਐਨ**, ਪੜ. ਇਸਨੇ, ਇਨੇ
**ਐਨਮਾ**, ਵਿ. ਨਵਾਂ

**ਐਨਮੋਂ ਤੋਂ ਐਨਮਾਂ**, ਵਿ. ਨਵੇਂ ਤੋਂ ਨਵੇਂ
**ਐਨਾ**, ਵਿ. ਐਡਾ
**ਐਂਨਾਂ**, ਕਿਵੇਂ ਨਹੀਂ
**ਐਨਾ ਬੀ**, ਇਨਾਂ ਦੀ
**ਐਂਨੀ**, ਕਿਵੇਂ ਨਹੀਂ
**ਐਨੂ**
**ਐਨੌਂ** } ਪੜ. ਇਸ ਨੂੰ, ਇਸ ਨੂੰ
**ਐਬਕ**, ਵਿ. ਅਹਿਮਕ
**ਐਮਕ**, ਵਿ. ਅਹਿਮਕ
**ਐਮਕਤਾਈ**, ਵਿ. ਅਹਿਮਕਤਾਈ
**ਐਮਾ**, ਪੁ. ਅਮਾਨੀ (ਕਿਸੇ), ਮਾੜੀ ਜ਼ਮੀਨ
**ਐਮੀ**, ਕ੍ਰਿ. ਵਿ. ਐਵੇਂ ਹੀ
**ਐਮੀਓਂ**, ਕ੍ਰਿ. ਵਿ. ਐਵੇਂ ਹੀ
**ਐਮੋਂ**
**ਐਮੇ** } ਕ੍ਰਿ. ਵਿ. ਐਵੇਂ
**ਐਮੇ ਕਿਵਣ**, ਕ੍ਰਿ. ਵਿ. ਐਵੇਂ ਕਿਵੇਂ
**ਐਮੇ ਕਿਮੇ**, ਕ੍ਰਿ. ਵਿ. ਐਵੇਂ ਕਿਵੇਂ
**ਐਮੇ ਜਾਣਾ**, ਕਿ. ਐਵੇਂ ਜਾਣਾ, ਮਰ ਜਾਣਾ (ਗਾਲ੍ਹ)
**ਐਮੇ ਜਿਓਂ** ਕ੍ਰਿ. ਵਿ. ਐਵੇਂ ਜਿਉਂ, ਜਿਵੇਂ ਹੀ
**ਐਮੇ ਜਿਵਣ**
**ਐਮੇ ਜਿਵੇ**
**ਐਮੇ ਜਿਵੇਂ** } ਕ੍ਰਿ. ਵਿ. ਐਵੇਂ ਜਿਵੇਂ, ਇਸੇ ਤਰ੍ਹਾਂ
**ਐਮੇ ਮਿਚੀ**
**ਐਮੇ ਮਿਚਵੀ**
**ਐਮੇ ਜਿਥੇ**
**ਐਮੇ ਜਿਮੇ** } ਕ੍ਰਿ. ਵਿ. ਐਵੇਂ ਜਿਥੇ
**ਐਮੇ ਜੇ**
**ਐਮੇ ਬੇ** } ਕ੍ਰਿ. ਵਿ. ਐਵੇਂ ਜੇਹੀ
**ਐਮੇ ਬਿਚੀਂ**, ਕ੍ਰਿ. ਵਿ. ਐਵੇਂ ਮਿਚੀ
**ਐਮੇ ਭੌਂਕਣਾ**, ਮੁਹਾ. ਐਵੇਂ ਭੌਂਕਣਾ
**ਐਰ**, ਪੁ. ਆਰ
**ਐਰ ਐਰ**, ਪੁ. ਹਲ ਵਿਚ ਚਲਦੇ ਉਤ੍ਰਮੇਂ ਜੋਤੇ ਹੋਏ ਬਲਦ ਨੂੰ ਮੋੜਨ ਦਾ ਸ਼ਬਦ
**ਐਰੋ (ਐਰਾ)**, ਵਿ. ਪੁ. ਐਰਾ ਗੈਰਾ
**ਐਰੋ ਐਰ**
**ਐਰੋ ਐਰੀ**
**ਐਰੋ ਐਰੇ** } ਕ੍ਰਿ. ਵਿ. ਮੂੰਹ ਹਨੇਰੇ, ਉਸ ਸਮੇਂ ਜਦ ਰੁੱਖ ਪੁਰ ਮਿਲ ਰਹੇ ਹੋਣ
**ਅਰੋ ਐਰੋ**

**ਐਵੇਂ ਮਿਥੀ**, ਕ੍ਰਿ. ਵਿ. ਐਮੇਂ ਮਿਥੀ
**ਐਰ੍ਹਾ**, ਵਿ. ਆੜਾ, ਐਡਾ, ਇਸ਼ਾ
**ਐੜੇ ਐੜੇ**, ਵਿ. ਏਡੇ ਏਡੇ, ਐਡੇ ਐਡੇ
**ਐਰੋ**
**ਐੜੋ** } ਵਿ. ਐਸਾ ਹੀ
**ਐਸ**, ਪੜ. ਉਸ, ਇਸ ਨੇ
**ਐਸ ਜੇ**, ਵਿ. ਉਸ ਜੇਹੇ, ਉਜੇਹੇ
**ਐਸਰ**, ਵਿ. ਪੁ. ਆਸ ਲਗਣ ਵਾਲੀ, ਨਵੀਂ ਹੋਣ ਵਾਲੀ (ਝੋਟੀ ਆਦਿ)
**ਐਸਰ ਝੋਟੀ**, ਵਿ. ਆਸ ਲਗਣ ਵਾਲੀ ਝੋਟੀ
**ਐਹਲ**, ਵਿ. ਕਾਹਲ (ਸਾ. ਕ੍ਰਿ. ਕਰਨਾ)
**ਐਹਲ ਕੇ**, ਕ੍ਰਿ. ਵਿ. ਕਾਹਲੀ ਨਾਲ
**ਐਕੜ ਲੈਣਾ**, ਮੁਹਾ. ਅੜਿੱਕਾ ਲਾਉਣਾ
**ਐਖਤ**, ਵਿ. ਅਖਾਉਤ, ਐਖਤ
**ਐਖਰਨਾ**, ਕ੍ਰਿ. ਅਕ. ਉਖੜਨਾ
**ਐਖਾ ਭਾਰਾ ਹੋਣਾ**
**ਐਖੇ ਪੈਂਤੜ ਵਸਣਾ** } ਮੁਹਾ. ਔਖਿਆਂ ਹੋਣਾ
**ਐਗਤ**, ਵਿ. ਅਵਗਤ
**ਐਥਲ ਹੋਣਾ**, ਮੁਹਾ. ਓਥਲ ਹੋਣਾ
**ਐਂਟਣਾਂ**, ਕ੍ਰਿ. ਅਕ. ਉਬਸਨਾ
**ਐਂਟਲ**, ਵਿ. ਇਧਰ ਉਧਰ ਹੋ ਜਾਣ ਦਾ ਭਾਵ
**ਐਂਟਲ ਜਾਣਾ (ਹੋ ਜਾਣਾ)**, ਕ੍ਰਿ. ਅਕ. ਐਂਟਲਣਾ, ਰੁਲ ਜਾਣਾ, ਖੋ ਜਾਣਾ, ਅੱਖੋਂ ਪਰ੍ਹੇ ਹੋ ਜਾਣਾ, ਛੁਪ ਜਾਣਾ
**ਐਂਟਲਣਾ**, ਕ੍ਰਿ. ਅਕ. ਰੁਲ ਜਾਣਾ, ਅੱਖੋਂ ਓਹਲੇ ਹੋਣਾ, ਖੋ ਜਾਣਾ
**ਐਂਡਾ**, ਵਿ. ਏਡਾ
**ਐਦਕ**
**ਐਦਕਾ** } ਵਿ. ਆਸ, ਉਮੀਦ, ਇੱਛਿਆ, ਖਾਹਿਸ਼, ਰੁਖ (ਸਾ. ਕ੍ਰਿ. ਹੋਣਾ, ਕਰਨਾ, ਮਿਟਾਉਣਾ)
**ਐਣੀ**, ਵਿ. ਤੋੜੀ ਦੇ ਭੌਂਡੇ
**ਐਂਤਾਰ**, ਪੁ. ਅਵਤਾਰ
**ਐਂਤਾਰੀ ਜੀ**, ਪੁ. ਅਵਤਾਰੀ ਜੀਵ, ਚੰਗਾ ਪੁਰਸ਼
**ਐਧ ਆਉਣੀ**, ਮੁਹਾ. ਔਧ ਪੁਗਣੀ
**ਐਲ**, ਵਿ. ਅਲਕਤ, ਆਲਸ (ਸਾ. ਕ੍ਰਿ. ਔਣਾ)
**ਐਲਾ ਮੈਲਾ**, ਵਿ. ਆਲਾ ਭੋਲਾ
**ਐਲੀ**, ਵਿ. ਔਖੀ ਘੜੀ
**ਐਲੀ ਟਲਣੀ**, ਮੁਹਾ. ਔਖੀ ਘੜੀ ਦਾ ਟਲ ਜਾਣਾ, ਸਮਾਂ ਦੂਰ ਹੋ ਜਾਣਾ, ਬਲਾ ਦਾ ਸਿਰੋਂ ਟਲ ਜਾਣਾ
**ਐਲੋਂ**, ਵਿ. ਇਲਤ
**ਐਲੋਂ ਹਾਰਾ**, ਵਿ. ਇਲਤੀ, ਅਲੋਹਾਰਾ
**ਐਹੁਕਾ**, ਵਿ. ਔਰ

**ਐਂਡਾ**, ਪੁ. ਅੜਿੰਗਾ

**ਐਂਡੀ**, ਵਿ. ਅੜੀ ਤੇ ਟੰਗ

## ੲ

**ਇਊਂਟੀ**, ਵਿ. ਠਿੰਗੀ ਸੌੜੀ

**ਇਊਂਟੀ ਠੀਊਂਟੀ**, ਵਿ. ਕਪਟ; ਖੁਸ਼ਾਮਦ (ਸ. ਕ੍ਰਿ. ਕਰਨਾ); ਨਿਊਂਟੀ ਛਿਊਂਟੀ

**ਇਊਂ**, ਕ੍ਰਿ. ਵਿ. ਇਉਂ

**ਇਆਹ**
**ਇਆਹੇ**
**ਇਆਹੋ**
**ਇਆਹੋ**
**ਇਆਹੇ** } ਅਵ. ਆਹੋ

**ਇਆਣਾ**, ਵਿ. ਪੁ. ਅੰਞਾਣਾ

**ਇਆੜਾ**, ਪੁ. ਆੜੀ

**ਇਆੜੀ**, ਵਿ. ਆੜੀ

**ਇਸਕਾ**, ਪੜ. ਇਸ ਦਾ

**ਇਸ ਦਾ ਮਾਰਿਆ**, ਕ੍ਰਿ. ਵਿ. ਇਸ ਕਰਕੇ

**ਇਸਨੇ ਪਿਸਨੇ**, ਪੁ. ਅਲਨੇ ਪਲਨੇ

**ਇਸ ਪਰ ਤੇ, (ਤੋਂ)** ਕ੍ਰਿ. ਵਿ. ਇਸ ਉਤੇ, ਇਸ ਬਾਰੇ

**ਇਸ ਮਾਂ**, ਕ੍ਰਿ. ਵਿ. ਇਸ ਵਿਚ

**ਇਸ ਮਾਂ ਤੇ**, ਕ੍ਰਿ. ਵਿ. ਇਸ ਵਿਚੋਂ

**ਇਹਮਾਂ**
**ਇਹਮੇ** } ਕ੍ਰਿ. ਵਿ. ਇਸ ਵਿਚ

**ਇਹਾਂ**, ਕ੍ਰਿ. ਵਿ. ਈਹਾਂ, ਇਸ ਥਾਂ

**ਇਕਹਿਰੀ ਖੀਸ ਲਾਉਣਾ**, ਮੁਹਾ. ਲਕੜੀ ਦੀ ਮੁਲਾਈ ਇਕੋ ਜਿਹੀ ਕਰਨ ਵਾਸਤੇ ਰੰਦੇ ਨਾਲ ਸਿਧੀ ਲੀਕ ਕੱਢਣਾ

**ਇਕ ਗੋਲੇ**
**ਇਕ ਗੋਲੇਂ** } ਕ੍ਰਿ. ਵਿ. ਇਕ ਵਾਰੀ

**ਇਕਲ**, ਕ੍ਰਿ. ਵਿ. ਇਕਲ

**ਇਕ ਤੋੜਕਾ**, ਪੁ. ਥੋੜੀ ਰਕਮ ਵਿਚੋਂ ਇਕ ਰੁਪਈਆ ਤੋੜਨ ਜਾਂ ਘਟਾਉਣ ਦਾ ਭਾਵ

**ਇਕ ਦੁਕੜ**, ਕ੍ਰਿ. ਵਿ. ਇਕੜ ਦੁਕੜ; ;

**ਇਕ ਠੌਰੇ ਬਾਏ ਤੇ ਧਰਨਾ**, ਮੁਹਾ. ਇਕੋ ਥਾਵੇਂ ਧਰਨਾ

**ਇਕ ਨ 'ਧ'**, ਕ੍ਰਿ. ਇਕ ਨਾ ਔਖਾ

**ਇਕਬੇਰੀ**, ਕ੍ਰਿ. ਵਿ. ਇਕ ਵਾਰੀ

**ਇਕਰਾਂ**, ਕ੍ਰਿ. ਵਿ. ਇਕ ਵਾਰੀਂ, ਇਸ ਤਰਾਂ

**ਇਕ ਲਖਤ**, ਕ੍ਰਿ. ਵਿ. ਯਕਲਖਤ

**ਇਕੀਂ**, ਕ੍ਰਿ. ਵਿ. ਇਕਲ ਹੀ

**ਇਕੁਣ**, ਕ੍ਰਿ. ਵਿ. ਇਕਲ

**ਇਕੇ ਜੇ**
**ਇਕੇ ਜੇ** } ਵਿ. ਇਕੋ ਜੇਹੇ

**ਇਕੋ ਜਿਹਾ**, ਵਿ. ਇਕੋ ਜੇਹਾ

**ਇੱਖ**, ਪੁ. ਕਮਾਦ, ਗੰਨਾ

**ਇਚਲਾ**, ਪੁ. ਪਤੀ ਵਿਚ ਘਰੇਰ ਜਾਂ ਰੀਠਿ ਆਦਿ ਸੁੱਟ ਕੇ ਵਾਰੀ ਖਿੱਚਣਾ

**ਇਛ ਇਛ**, ਵਿ. ਹੁਸ਼ ਹੁਸ਼ (ਦੀ ਆਵਾਜ਼)

**ਇੰਝੂ**, ਪੁ. ਅੰਝੂ, ਹੰਝੂ

**ਇਟੀ**, ਵਿ. ਇਊਂਟੀ

**ਇਤਰਾਂ**, ਕ੍ਰਿ. ਵਿ. ਇਸ ਤਰ੍ਹਾਂ

**ਇਥਾ**, ਕ੍ਰਿ. ਵਿ. ਇਸ ਥਾਂ

**ਇਧਰ ਤੇ**, ਕ੍ਰਿ. ਵਿ. ਇਧਰੋਂ

**ਇਨ੍ਹਕਾ**, ਪੜ. ਇਨ੍ਹਾਂ ਦਾ

**ਇਨ੍ਹਾਂ ਪੈਰਾਂ ਤੀਂ**
**ਇਨ੍ਹਾਂ ਪੈਰਾਂ ਥੋਂ** } ਕ੍ਰਿ. ਵਿ. ਇਨ੍ਹਾਂ ਪੈਰਾਂ ਤੋਂ

**ਇੰਨ੍ਹ**, ਪੁ. ਇਹ ਨੂੰ

**ਇੰਨੇ**, ਕ੍ਰਿ. ਵਿ. ਏਧਰੋਂ

**ਇੰਨੇ**, ਕ੍ਰਿ. ਵਿ. ਇਹ ਨੂੰ

**ਇਬ**, ਕ੍ਰਿ. ਵਿ. ਅਬ, ਇਸੇ ਵੇਲੇ

**ਇਬ ਕੀ**, ਕ੍ਰਿ. ਵਿ. ਐਤਕੀਂ, ਇਸ ਵਾਰੀ

**ਇਬ ਕੇ**, ਕ੍ਰਿ. ਵਿ. ਐਤਕੀਂ, ਇਸ ਵਾਰੀ

**ਇਬ ਜਾ**, ਕ੍ਰਿ. ਵਿ. ਇਬ ਕੀ

**ਇਬ ਲਗ**, ਕ੍ਰਿ. ਵਿ. ਹੁਣ ਤਕ, ਅਜ ਤੋੜੀ

**ਇਬਾ**, ਕ੍ਰਿ. ਵਿ. ਐਤਕਾਂ, ਇਸ ਵਾਰੀ

**ਇਬੀ**, ਕ੍ਰਿ. ਵਿ. ਇਸੇ ਵੇਲੇ, ਇਬ ਕੇ

**ਇਬੀ ਲਗ**, ਕ੍ਰਿ. ਵਿ. ਇਬ ਲਗ

**ਇਬੇ**, ਕ੍ਰਿ. ਵਿ. ਇਸੇ ਵੇਲੇ, ਇਬ ਕੇ

**ਇਮੇਂ**, ਕ੍ਰਿ. ਵਿ. ਇਵੇਂ

**ਇੱਲਕ ਹੋਣਾ**, ਮੁਹਾ. ਥੱਕ ਕੇ ਚੂਰ ਹੋਣਾ, ਇਕਦੇ ਇਕਦਾ ਉਂਦੇ ਥੱਕ ਟੁਟ ਜਾਣਾ

**ਈਹਾ**, ਪੜ. ਇਹ ਹੀ, ਇਹੋ

**ਈਹਾਂ**, ਕ੍ਰਿ. ਵਿ. ਇਥੇ

**ਈਹਾ ਤੇ ਲਾ ਕੇ**, ਕ੍ਰਿ. ਵਿ. ਇਥੋਂ ਲੈ ਕੇ

**ਈਹਾ ਲਾਗ**, ਕ੍ਰਿ. ਵਿ. ਇਥੋਂ ਤੀਕ

**ਈਹੀ**, ਪੜ. ਏਹੀ

**ਈਹੋ**, ਪੜ. ਇਹੀ, ਏਹੋ

**ਈਹੋ**, ਪੜ. ਇਹੋ
**ਈਂਰੈ**, ਕ੍ਰਿ. ਵਿ. ਏਥੇ, ਏਧਰ
**ਈਧਰਲਾ**, ਵਿ. ਇਧਰਲਾ
**ਈਦੇ**, ਪੜ. ਇਹਦੇ, ਇਸ ਦੇ
**ਈਨ ਮੁਜਰਾ**, ਇ. ਈਨ, ਮੁਥਾਜੀ
**ਈਠੀ ਕਾ**, ਵਿ. ਇਨ੍ਹਾਂ ਦਾ
**ਈਨ੍ਹੀ ਥਾਂਈ**, ਕ੍ਰਿ. ਵਿ. ਏਨ੍ਹੀ ਥਾਂਈਂ

**ਈਨ੍ਹੇ** / **ਈਨ੍ਹੈ** } ਪੜ. ਇਸ ਨੇ

**ਈਨੈਂ** / **ਈਨੈਂ** } ਪੜ. ਇਸ ਨੂੰ

**ਈਥੀ** / **ਈਥੇ** } ਕ੍ਰਿ. ਵਿ. ਇਥੀ

**ਈਮੀ** / **ਈਵੀ** } ਕ੍ਰਿ. ਵਿ. ਇਵੀ

**ਈੜ**, ਇ. ਰੋੜ
**ਏਓ**, ਪੜ. ਇਹੋ
**ਏਹੋ**, ਪੜ. ਇਹ, ਇਹੋ
**ਏਕ ਗੋਲਾਂ**, ਕ੍ਰਿ. ਵਿ. ਇਕ ਵਾਰ
**ਏਕ ਗੋਲੀ**, ਕ੍ਰਿ. ਵਿ. ਇਕ ਵਾਰੀ
**ਏਕੋ ਗਲ**, ਕ੍ਰਿ. ਵਿ. ਇਕੋ ਵਾਰ
**ਏਖੜਨਾ**, ਕ੍ਰਿ. ਅਕ. ਆਕੜਨਾ (ਥਣਾਂ ਦਾ ਦੁੱਧ ਨਾਲ)
**ਏਖੜਿਆ ਫਿਰਨਾ**, ਮੁਹਾ. ਆਕੜਿਆ ਫਿਰਨਾ
**ਏਤ੍ਹੋਂ**, ਪੜ. ਇਹ ਤੋਂ, ਇਸ ਤੋਂ
**ਏਤੋਂ**, ਪੜ. ਇਸ ਤੋਂ
**ਏਥ**, ਕ੍ਰਿ. ਵਿ. ਇਥੇ

**ਏਦੋਂ** / **ਏਦੋਂ** } ਪੜ. ਇਸ ਤੋਂ

**ਏਧਰੈ**, ਕ੍ਰਿ. ਵਿ. ਇਧਰ ਹੀ
**ਏਮੀ**, ਕ੍ਰਿ. ਵਿ. ਅਵੇਂ ਹੀ, ਇਵੇਂ ਹੀ

**ਏਮਈ** / **ਏਮੇਈ** } ਕ੍ਰਿ. ਵਿ. ਇਵੇਂ ਹੀ, ਇਵੇਂ ਹੀ

## ਸ

**ਸਉਗੀ**, ਕ੍ਰਿ. ਵਿ. ਨਾਲ, ਸਾਥ, ਸੰਗ
**ਸਉਤ**, ਵਿ. ਸੌਕਣ, ਸੌਕਣ ਪੁਣਾ
**ਸਉਲ**, ਇ. ਸੂਲੇ ਜਾਂ ਪੰਜਾਲੀ ਵਿਚ ਲਗੀ ਉਹ ਕਿੱਲੀ ਜਿਸ ਵਿਚ ਜੋਤ ਫਸਾਇਆ ਜਾਂਦਾ ਹੈ
**ਸਉਕ**, ਵਿ. ਸਖ਼ਾ, ਮਾਰ ਕੁਟਾਈ; ਤੇਜ਼ੀ, ਕਾਹਲੀ

**ਸਉੜ ਚਾੜ੍ਹਨਾ**, ਮੁਹਾ. ਤਰਰਾੜ ਕਰਨਾ, ਮਾਰਨਾ ਕੁੱਟਣਾ
**ਸਾਉੜ ਲੈਣਾ**, ਮੁਹਾ. ਸਉੜ ਚਾੜ੍ਹਨਾ
**ਸਈ**, ਕ੍ਰਿ. ਵਿ. ਆਪੇ, ਆਪਣੇ ਆਪ
**ਸਈ ਖੰਡੀ**, ਇ. ਕੁਦਰਤੀ ਜੰਮੀ ਹੋਈ ਖੰਡੀ ਜਾਂ ਕੀ ਬੂਟੀ, ਜੋ ਬਿਨਾਂ ਬੀਜਿਆਂ ਆਪੇ ਹੀ ਜੰਮ ਪੈਂਦੀ ਹੈ; ਸੈਂਕੀ
**ਸਈ ਜੰਮੀ**, ਇ. ਆਪੇ ਜੰਮੀ ਹੋਈ ਖੰਡੀ
**ਸਧਤੌਣਾ**, ਕ੍ਰਿ. ਅਕ. ਸਸਤਾਉਣ
**ਸਸਾ**, ਪੁ. ਭੇਡ ਦਾ ਬੱਚਾ, ਲੇਲਾ
**ਸਸੀ**, ਇ. ਸੱਸ
**ਸਸੂ**, ਇ. ਸੱਸ
**ਸਹਾਰ**, ਇ. ਉਗਾਸ, ਦੁਖ ਕੇ ਵੇਖਣ ਜਾਂ ਜਾਂਚਣ ਦੀ ਤਾਬ

**ਸਹਾਰ ਦੇਣੀ** / **ਸਹਾਰਾ ਲੈਣਾ** / **ਸਹਾਰਾ ਲੈਣਾ** } ਕ੍ਰਿ. ਸਕ. ਸਹਾਰਾ ਦੇਣਾ

**ਸਹੂਕਾਰ**, ਪੁ. ਸਾਹੂਕਾਰ
**ਸਹੂਕਾਰਾ**, ਪੁ. ਸਾਹੂਕਾਰਾ
**ਸਹੂਰ**, ਪੁ. ਸਹੂਰ, ਸ਼ਊਰ
**ਸਹਿਲ**, ਵਿ. ਸੌਖਾ, ਸੁਖੇਨ
**ਸਹੇਲਾ**, ਇ. ਸਹਿਲਾ
**ਸਕਊ**, ਪੁ. ਸੈਂਤੇ ਸਾਕ
**ਸਕਰੇਸ਼**, ਵਿ. ਪੁ. ਸਕ ਲਾਹੁਣ ਵਾਲਾ, ਲੱਕੜ ਦਾ ਕੰਮ ਕਰਨ ਵਾਲਾ, ਤਰਖਾਣ
**ਸਕਰੇਸ਼ਨਾ**, ਕ੍ਰਿ. ਸਕ. ਸਕ ਲਾਹੁਣਾ

**ਸਕਤੀ ਬਾਨ** / **ਸਕਤੀ ਮਾਨ** } ਵਿ. ਸ਼ਕਤੀਵਾਨ

**ਸਕਰਾਤ**, ਇ. ਸੰਗਰਾਂਦ
**ਸਕਲ**, ਇ. ਸ਼ਕਲ
**ਸਕ ਲਹੇਣਾ**, ਮੁਹਾ. ਛਿੱਲ ਲਾਹ ਦੇਣੀ
**ਸਕਾ ਸਕੇਲਾ**, ਵਿ. ਸੋਕਾ ਸਬੰਧੀ
**ਸੰਕਿਆ**, ਇ ਸ਼ੰਕਾ
**ਸਕੀਨ**, ਵਿ. ਸੰਗੀਨ
**ਸਕੀਨੀ**, ਇ. ਸੁਕੀਨੀ
**ਸਕੀਰੀ**, ਇ. ਸਾਕਾਗੀਰੀ
**ਸਕੇਲਾ**, ਵਿ. ਸੋਕਣ ਦਾ
**ਸਖਾਲਾ**, ਵਿ. ਸੁਖਾਲ
**ਸੰਖਿਆ**, ਇ. ਸ਼ੰਕਾ, ਖਿਚਣਾ (ਨਾ. ਕ੍ਰਿ. ਹੋਣੀ, ਕਰਨੀ, ਦੇਣੀ, ਪਾਉਣਾ)
**ਸੰਖਿਆ ਔਣੀ**, ਮੁਹਾ. ਸ਼ੰਗਾ ਆਉਣੀ, ਨਫ਼ਰਤ ਹੋਣੀ
**ਸਖੋਟ**, ਵਿ. ਸਖੇਤ, ਚੁਗਲੀ

**ਸਰਿਆਬਾਨ**
**ਸਰਿਆਮਾਨ** } ਵਿ. ਸਰਿਆਵਾਨ

**ਸੰਤਾਪੀ**, ਵਿ. ਸੰਤਪਤਾ

**ਸੰਤੀ**, ਵਿ. ਸੰਤਪੁਰਾ

**ਸਤੀਆ**, ਪੁ. ਜੁਲਾਹਿਆਂ ਦਾ ਇਕ ਸੰਦ

**ਸਤੋਰ**
**ਸਤੌਰ**
**ਸਤੋਰ**
**ਸਤੌਰ** } ਵਿ. ਸਦਾਹਰਾ

**ਸਥ (ਪੌਣੀ)**, ਮੁਹਾ. ਸੱਥ ਪਾਉਣਾ

**ਸਥਰਾ**, ਪੁ. ਸੱਥਰ, ਢੇਰ

**ਸਥਰੀ**, ਵਿ. ਛੋਟਾ ਸੱਥਰ, ਛੋਟਾ ਢੇਰ

**ਸਥਾਰ**
**ਸਥੀਰ**
**ਸਥੂਰ**
**ਸਥੇਰ**
**ਸਥੈਰ**
**ਸਥੋਰ**
**ਸਥੌਰ** } ਪੁ. ਸੱਥਰ, ਸੱਥਰਾ

**ਸੰਦ ਬਲੋਟ**
**ਸੰਦ ਬਲੇਦ** } ਪੁ. ਸਾਜ਼ ਸਮਾਨ

**ਸਦਾ ਬਰਤੀ**, ਵਿ. ਪੁ. ਮੰਗ ਕੇ ਖਾਣ ਵਾਲਾ, ਮੰਗਤਾ

**ਸਦੇਹਾਂ**, ਕ੍ਰਿ. ਵਿ. ਸਵਖਤੇ, ਸਵੇਰੇ

**ਸੰਧਕ**, ਵਿ. ਸ਼ੁਧ, ਸੁਰਤ, ਸੋ

**ਸਧਾਈ**, ਵਿ. ਸੁਖਦਾਈ (ਚੰਗੇ ਦੀ)

**ਸੰਧਾਰਾ**, ਪੁ. ਖਾਸ ਸਮੇਂ ਧੀ ਭੈਣ ਨੂੰ ਭੇਜਿਆ ਉਪਹਾਰ

**ਸੰਧੀ**, ਵਿ. ਨਸਲ, ਰਵਾ

**ਸੰਧੇ**
**ਸੰਧੈ**
**ਸੰਧੇ**
**ਸੰਧੈਂ** } ਕ੍ਰਿ. ਵਿ. ਸੰਧਿਆ ਵੇਲੇ

**ਸੰਧੇਆ**
**ਸੰਧੇਬਾ**
**ਸੰਧੇਮਾ**
**ਸੰਧੇਵਾ**
**ਸੰਧੈਆ**
**ਸੰਧੈਬਾ**
**ਸੰਧੇਮਾ** } ਪੁ. ਸੰਬਲ

**ਸਨਤ**, ਪੁ. ਸੰਤ

**ਸਨਤਾਈ**, ਵਿ. ਸੰਤਾਪੀ

**ਸਨਦੂਕੜੀ**
**ਸਨਦੂਖੜੀ** } ਇ. ਸੰਦੂਕੜੀ

**ਸਨਵੇਹਾ**
**ਸਨਵੇਹੀ**
**ਸਨਵੇਹੇ**
**ਸਨਵੇਰੇ** } ਕ੍ਰਿ. ਵਿ. ਸਵੇਰ ਵੇਲੇ ਦੇ

**ਸੰਨ੍ਹ ਨੂੰ ਸੰਨ੍ਹ ਮਿਲਣਾ**, ਮੁਹਾ. ਜੋੜੀ ਨੂੰ ਤਗੜਾ ਟਕਰਨਾ

**ਸੰਨਮਾ**, ਪੁ. ਉਹ ਖੇਤ ਜਿਸ ਵਿਚ ਇਕੋ ਫਸਲ ਬੀਜੀ ਜਾਵੇ

**ਸੰਨਮੀ**, ਇ. ਉਹ ਫਸਲ, ਜੋ ਉਸ ਖੇਤ ਵਿਚ ਬੀਜੀ ਜਾਵੇ ਜਿਸ ਵਿਚ ਸਾਲ ਵਿਚ ਕੇਵਲ ਇਕੋ ਫਸਲ ਹੁੰਦੀ ਹੋਵੇ

**ਸੰਨਿਆ**, ਵਿ. ਸ਼ਕਲ, ਸ਼ਬੀਹ

**ਸੰਨ੍ਹੀ**, ਇ. ਤੂੜੀ ਵਿਚ ਖਲ ਵੜੇਵੇਂ ਆਦਿ ਰਲਾ ਕੇ ਬਣਾਇਆ ਪਸ਼ੂ ਦਾ ਚਾਰਾ, ਗੁਤਾਵਾ (ਲਾ. ਕ੍ਰਿ. ਕਰਨੀ, ਪਾਉਣੀ, ਰਲਾਉਣੀ)

**ਸਨੇਰ**, ਪੁ. ਗੋਹੇ ਦਾ ਢੇਰ

**ਸਪੱਟ**, ਕ੍ਰਿ. ਵਿ. ਸਰਪਟ

**ਸਪਟ ਸਪਟ**, ਕ੍ਰਿ. ਵਿ. ਛੇਤੀ ਛੇਤੀ

**ਸਪੱਟਾ**, ਪੁ. ਝਪੱਟਾ

**ਸਪੱਟੀ**, ਵਿ. ਝਪੱਟੇ ਮਾਰ

**ਸਪੱਟੇ**, ਕ੍ਰਿ. ਵਿ. ਤੇਜ਼ੀ ਨਾਲ, ਸਪੱਟ

**ਸਪਲੌਟਾ**
**ਸਪਲੋਟੀਆ**
**ਸਪਲੋੜੀਆ** } ਪੁ. ਸਪੋਲੀਆ

**ਸਪੜ ਸਪੜ**, ਕ੍ਰਿ. ਵਿ. ਸਪਟ ਸਪਟ, ਸੜ੍ਹਾਕੇ ਨਾਲ

**ਸਪੜਾ**, ਪੁ. ਸੜ੍ਹਾਕਾ

**ਸਪੇਧਾ**, ਪੁ. ਸਪਾਧਾ

**ਸਫਣ ਸਫਾ**, ਕ੍ਰਿ. ਵਿ. ਸਾਫ ਸਾਫ

**ਸਬਜ਼ਾ**, ਪੁ. ਕੰਨ ਵਿਚ ਪਾਉਣ ਦਾ ਗਹਿਣਾ; ਅਸਮਾਨੀ ਚੀਜ਼, ਇੰਦਰ ਧਨੁਸ਼

**ਸੰਬਰ ਸੂਹਰੀ**
**ਸੰਬਰ ਸੂਹਣੀ**
**ਸੰਬਰ ਸੂਹੜੀ** } ਵਿ. ਸਬਰ ਸੁਹੜੀ

**ਸੰਬਰ ਸੂਹੜੀ ਫਿਰਨੀ**, ਮੁਹਾ. ਸਫਾਇਆ ਹੋ ਜਾਣਾ, ਸਭ ਕੁਝ ਨਾਸ ਹੋ ਜਾਣਾ

**ਸੰਬਰ ਸੂਹੜੀ ਫੇਰਨੀ**, ਮੁਹਾ. ਸਫਾਇਆ ਕਰਨਾ

**ਸਬਰ ਕੱਤਾ**, ਪੁ. ਢਾਹੁਣਾ

ਸਬੱਲਾ ਵਿ. ਸਵੱਲਾ
ਸਮਾਤ, ਵਿ. ਸਬਾਤ
ਸਬਾਰ, ਪੁ. ਅਸਵਾਰ

ਸੰਬਾਰਕੇ
ਸੰਬਾਰਕੈ } ਕ੍ਰਿ. ਵਿ. ਸੁਆਰ ਕੇ

ਸਬਾਰਣਾ, ਕ੍ਰਿ. ਸਕ. ਸੁਆਰਨਾ
ਸਬਾਲੀ, ਵਿ. ਪੁ. ਸੁਆਲੀ
ਸਬੀੜਾ, ਪੁ. ਸਹਿਰਤਾ (ਲਾ. ਕ੍ਰਿ. ਹੋਣਾ)
ਸਬੇਰ, ਵਿ. ਸਵੇਰ
ਸਬੇਰਾ, ਪੁ. ਸਵੇਰਾ

ਸਬੇਰੇ
ਸਬੇਰੇਂ
ਸਬੇਰੋਂ } ਕ੍ਰਿ. ਵਿ. ਸਵੇਰੇ, ਸਵੇਰ ਨੂੰ

ਸਭਕੁਸ, ਅਰ. ਸਭ ਕੁਝ
ਸਭਨੀਂ, ਪੜ. ਸਭਨਾ
ਸੰਭਰ ਸੋਰਨਾ, ਕ੍ਰਿ. ਸਕ. ਸੰਭਰਨਾ, ਸੰਭਰਨਾ ਸੁਆਰਨਾ
ਸਭਾਕ, ਕ੍ਰਿ. ਵਿ. ਮੁਤਾਬਿਕ
ਸਭਾਕੀ, ਕ੍ਰਿ. ਵਿ. ਮੁਤਾਬਿਕ, ਮੁਤਾਬਿਕ ਹੀ

ਸਭੋਕ
ਸਭੇਖੀ
ਸਭੋਖੀ
ਸਭੋਕੀ } ਕ੍ਰਿ. ਵਿ. ਮੁਤਾਬਕ, ਮੁਤਾਬਕ ਮੁਤਾਬਿਕ ਹੀ

ਸਮਕਾ
ਸਮਗਾ
ਸਮਗੀ
ਸਮਗੇ } ਅਵ. ਸਗੋਂ, ਸਗਵਾਂ

ਸਮਜੋਤੀ
ਸਮਝੌਤੀ } ਵਿ. ਸਮਝਾਉਣ ਦਾ ਭਾਵ, ਸਿੱਖਿਆ (ਲਾ. ਕ੍ਰਿ. ਦੇਣੀ, ਲੈਣੀ)

ਸਮੰਦਰ
ਸਮੰਧਰ } ਵਿ. ਮਧਰਾ

ਸਮਰਨਾ, ਕ੍ਰਿ. ਅਕ. ਸੰਵਰਨਾ
ਸਮਾ, ਕ੍ਰਿ. ਵਿ. ਸਗੋਂ
ਸੰਮ੍ਹਾਊ, ਵਿ. ਸੰਭਾਲੂ, ਸੰਭਾਲਣ ਵਾਲਾ
ਸਮਾਈ, ਵਿ. ਮਿਲਾਈ
ਸਮਾਰ ਕੇ, ਕ੍ਰਿ. ਵਿ. ਸੁਆਰ ਕੇ, ਸੰਵਾਰ ਕੇ

ਸਮਾਰਣਾ
ਸਮਾਰਨਾ } ਕ੍ਰਿ. ਸਕ. ਸੰਵਾਰਨਾ

ਸਮਿਆਨਾ, ਪੁ. ਸਾਜ਼ਸਾਮਾਨ, ਲਥਾ ਕੁੱਥਾ, ਤਿਆਰ

ਸਮੀ ਸੰਜ
ਸਮੀ ਸੰਝ
ਸਮੀ ਸੰਜੇ
ਸਮੀ ਸੰਝੀਂ
ਸਮੀ ਸੰਝੇ } ਵਿ. ਸੰਝ ਦਾ ਵੇਲਾ
ਕ੍ਰਿ. ਵਿ. ਤਿਰਕਾਲਾਂ ਵੇਲੇ, ਸ਼ਾਮ ਵੇਲੇ

ਸਮੀ ਸਾਂਝਾ, ਪੁ. ਸੰਝ ਦਾ ਵੇਲਾ, ਸ਼ਾਮ ਵੇਲਾ

ਸਮੁੰਦਾ
ਸਮੁੰਧਾ } ਵਿ. ਸਮੁੱਚਾ

ਸਮੁਥਾ
ਸਮੁਜਾ } ਵਿ. ਸਮੁੱਚਾ

ਸਮੂਲਚਾ
ਸਮੂਲਜਾ } ਵਿ. ਸਾਰਾ

ਸਮੇਰ, ਪ. ਸਵੇਰ

ਸਮੇਂ
ਸਮੇਂ } ਵਿ. ਸਮਾਂ (ਲਾ. ਕ੍ਰਿ. ਆਉਣੀ, ਹੋਣੀ)

ਸਮੇਛਾ, ਪ. ਸਮੇਲਾ, ਪਰਲਾ
ਸਮੋਣਾ, ਕ੍ਰਿ. ਅਕ. ਸਮਾਉਣਾ
ਸਯਾਣ, ਵਿ. ਸਿਆਣ
ਸਯਾਣਾ, ਵਿ. ਸਿਆਣਾ
ਸਰ, ਪੁ. ਸਿਰ
ਸਰਸਰੇਣਾ, ਕ੍ਰਿ. ਅਕ. ਸਰ ਜਾਣਾ, ਅੰਤ ਪੂਰੀ ਹੋ ਜਾਣਾ
ਸਰਕ, ਪੁ. ਸਕ
ਸਰੱਕੀ, ਵਿ. ਦੰਬ, ਮੋਟਾ, ਤਣਾ
ਸਰਕੋਣਾ, ਕ੍ਰਿ. ਸਕ. ਸਰਕਾਉਣਾ
ਸਰੰਗ, ਵਿ. ਸੋਮਾ, ਚੜ੍ਹਆ, ਉੱਭਲ
ਸਰਚਮਾ, ਵਿ. ਸਰਚਣੀ
ਸਰਚੋਣਾਂ, ਕ੍ਰਿ. ਸਕ. ਸਰਚਾਉਣਾ
ਸਰਜੀਤ, ਵਿ. ਸੁਰਜੀਤ
ਸਰਦਿਆਈ, ਵਿ. ਸਰਦਾਈ
ਸਰਨ, ਵਿ. ਸਰਨਾ
ਸਰਨਾ ਸਰੇਣਾ, ਮੁਹਾ. ਕੰਮ ਸਰ ਜਾਣਾ
ਸਰਨਾਠਾ, ਪੁ. ਸਰਨਾਵਾਂ
ਸਰਨਾਲੀ, ਵਿ. ਛੱਪੜ ਆਦਿ ਵਿਚ ਪੈਦਾ ਹੋਣ ਵਾਲੀ ਇਕ ਬੂਟੀ
ਸਰਬੰਦ, ਪ. ਸਰਬੰਧ

ਸਰਮਹਿਓ
ਸਰਮਹਿਐ
ਸਰਮਹਿਥੋ } ਵਿ. ਸ਼ਰਮ ਹਯਾਊ

**ਸਰਲ ਸਰਲ**, ਵਿ. ਪਾਣੀ ਦੀ ਰੋੜ੍ਹ ਤੋਂ ਪੈਦਾ ਹੋਣੀ ਆਵਾਜ਼

**ਸਰੜ ਸਰੜ**, ਕ੍ਰਿ. ਵਿ. ਛੇਤੀ ਛੇਤੀ, ਜਲਦੀ ਜਲਦੀ

**ਸਰਾਂਤਾ**, ਵਿ. ਸਰਾਂਹਤਾ, (ਲਾ. ਕ੍ਰਿ. ਹੋਣੀ, ਕਰਨੀ, ਰੋਣੀ ਮਿਲਣੀ, ਲਗਣੀ)

**ਸਰਾਫ਼**, ਪੁ. ਸਰਾਪ

**ਸਰਾਫ਼ਣਾ**, ਕ੍ਰਿ. ਸਕ. ਸਰਾਪ ਦੇਣਾ

**ਸਰਾਮ**, ਪੁ. ਬਿਸਰਾਮ, ਆਰਾਮ (ਲਾ. ਕ੍ਰਿ. ਹੋਣਾ, ਕਰਨਾ ਦੇਣਾ, ਲੈਣਾ)

**ਸਰਾਵਾ**, ਪੁ. ਸ਼ੋਰਬਾ

**ਸਰਾੜ**, ਪੁ. ਸਰਕੰਡਾ, ਸਰਕੜਾ, ਸਿਆੜ

**ਸਰਿਓਂ** ਇ. ਸਰੋਂ

**ਸਰੀਕ**, ਪੁ. ਸ਼ਰੀਕ

**ਸਰੀਕਾ**, ਪੁ. ਸ਼ਰੀਕਾ (ਲਾ. ਕ੍ਰਿ. ਹੋਣਾ, ਕਰਨਾ, ਪੈਣਾ, ਪਾਉਣਾ)

**ਸਰੀਕੀ**, ਇ. ਸ਼ਰੀਕਾ

**ਸਰੀਂਖ**, ਕ੍ਰਿ. ਵਿ. ਸਰੀਹਨ

**ਸਰੀਂਦੇ**, ਕ੍ਰਿ. ਵਿ. ਸਰੀਹਨ

**ਸਰੇਸਰ**
**ਸਰੈਸਰ** } ਕ੍ਰਿ. ਵਿ. ਸਰੇਸਰ

**ਸਰੇ ਸਰੇ**, ਕ੍ਰਿ. ਵਿ. ਸ਼ਰੇ ਆਮ

**ਸਰੋਸਰ**
**ਸਰੌਸਰ** } ਕ੍ਰਿ. ਵਿ. ਸਰਾਸਰ

**ਸਰੋਣਾ**, ਕ੍ਰਿ. ਸਕ. ਸਰਾਉਣਾ

**ਸਰੌਤਾ**, ਇ. ਸਰੋਤਾ

**ਸਲਝਣਾ**, ਕ੍ਰਿ. ਸਕ. ਸੁਲਝਣਾ

**ਸਲਝੇਣਾ**, ਕ੍ਰਿ. ਸਕ. ਸੁਲਝਾਉਣਾ

**ਸਲਵਾੜ**, ਪੁ. ਸਰਵਾੜ, ਸਰਕੰਡਾ

**ਸਲਾ**, ਪੁ. ਤਿਲ ਦਾ ਸੁੱਕਾ ਬੂਟਾ

**ਸਲ੍ਹਾ**
**ਸਲ੍ਹਾਈ** } ਵਿ. ਸਲਾਹੁਣਯੋਗ

**ਸਲਾਹ ਬ ਲਾਹ**, ਵਿ. ਸਲਾਹ

**ਸਲਾਹੂ**, ਵਿ. ਸਲਾਹਕਾਰ

**ਸਲਾਮਣਾ**, ਕ੍ਰਿ. ਸਕ. ਸਲਾਮ ਕਰਨਾ

**ਸਲੀਤਾ**, ਪੁ. ਸੂਈਆਂ ਟੰਗਣ ਦੀ ਥਿਗੇ, ਪਿੰਨਕੁਸ਼ਨ

**ਸਲ੍ਹੇ**, ਪੁ. (ਬ. ਵ.) ਤਿਲਾਂ ਦੀਆਂ ਛਟੀਆਂ, ਜਿਨ੍ਹਾਂ ਵਿਚੋਂ ਤਿਲ ਝਾੜ ਲਏ ਗਏ ਹੋਣ

**ਸਲੋਨਾ**, ਵਿ. ਸੋਹਣਾ; ਨਮਕੀਨ

**ਸਲੋਨੋ**, ਇ. ਰਖੜੀ, ਸਲੂਨਿਆ

**ਸਵਾਬ**, ਪੁ. ਸਲਾਬ

**ਸਵਿਰਲ**
**ਸਵਿਲਲ** } ਵਿ. ਵਿਰਲਾ

**ਸਵੇਰੀਓ**, ਕ੍ਰਿ. ਵਿ. ਸਵੇਰੇ ਹੀ

**ਸਵੇਰੋਂ** ਕ੍ਰਿ. ਵਿ. ਸਵੇਰੇ

**ਸੜ**, ਇ. ਸੌਂਹ (ਲਾ. ਕ੍ਰਿ. ਲੈਣਾ)

**ਸੜੱਕ**, ਵਿ. ਸੜਕ

**ਸੜੱਕ ਦੇ ਕਾ**
**ਸੜੱਕ ਦੇ ਕੀ**
**ਸੜੱਕ ਦੇ ਕੇਂ**
**ਸੜੱਕ ਦੇ ਕੈ** } ਕ੍ਰਿ. ਵਿ. ਸੜੱਕ ਦੇ ਸੜੱਕ ਦੇ

**ਸੜਕਣਾ**, ਕ੍ਰਿ. ਸਕ. ਸੁੰਘਣਾ

**ਸੜ ਦੇ ਕੇ**, ਕ੍ਰਿ. ਵਿ. ਸੜੱਕ ਦੇ ਕੇ

**ਸੜਾ**, ਪੁ. ਸੂੰਡਾ

**ਸੜਾਕਣਾ**, ਕ੍ਰਿ. ਸਕ. ਸੁੜਕਾ ਮਾਰਨਾ

**ਸੜਿਆਂਦਲ**
**ਸੜਿਆਂਦਲਾ** } ਵਿ. ਬਦਬੂਦਾਰ, ਗਲਿਆ ਸੜਿਆ

**ਸੜੀ**, ਇ. ਸਲ੍ਹ

**ਸੜੀਆ**, ਵਿ. ਸੜੀਅਲ

**ਸੜੂਨਿਓ**
**ਸੜੂੰਨਿਆ** } ਵਿ. ਸਲੋਨੋ

**ਸੜੇਆਧ**
**ਸੜੇਆਦ**
**ਸੜੇਮਾਦ**
**ਸੜੌਮਾਦ** } ਵਿ. ਸੜਿਆਂਧ, ਸੜ੍ਹਿਆਂਹਨ

**ਸਾਂਇਤ**, ਵਿ. ਸਾਇਤ, ਮੌਤ; ਅਵ. ਸ਼ਾਇਤ, ਸ਼ਾਇਦ

**ਸਾਂਈ ਭਾਈ**, ਪੁ. ਸਾਈਂ

**ਸਾਂਈ ਭਾਈ ਜੀਵੇ**, ਮੁਹਾ. ਸਾਂਈ ਜੀਵੇ (ਦੁਆ, ਅਸੀਸ)

**ਸਾਂਸ**, ਪੁ. ਸਾਹ, ਸੁਆਸ

**ਸਾਹ ਹੁਟ ਹੋਣਾ**
**ਸਾਹ ਘੁਟਣਾ** } ਮੁਹਾ. ਸਾਹ ਘੁੱਟਣਾ

**ਸਾਹਰਗ**, ਵਿ. ਸਾਹ ਰਗ

**ਸਾਹਾ ਦੇ ਦਿਵਾਨੇ**, ਵਿ. ਬਰ੍ਹਿਮਨ ਹੁਕਮ ਦੀ ਪਾਲਣਾ ਕਰਨ ਵਾਲੇ

**ਸਾਹੀ**, ਵਿ. ਸ਼ਾਹੀ

**ਸਾਕਦਾਰ**, ਪੁ. ਸਾਕ

**ਸਾਕਰ**, ਕ੍ਰਿ. ਵਿ. ਸ਼ਾਕਰ
**ਸਾਂਖਾਂ**, ਵਿ. ਸੀਖਾਂ, ਕਾਨੇ; ਲਕੀਰਾਂ; ਡੰਡੀਆਂ
**ਸਾਂਗਲ**, ਵਿ. ਸਾਂਗ
**ਸਾਂਜ**, ਵਿ. ਸਾਂਝ
**ਸਾਜਰਾ**, ਪੁ. ਸਾਝਰਾ
**ਸਾਜਰੇ**, ਕ੍ਰਿ. ਵਿ. ਸਾਝਰੇ
**ਸਾਂਜੀ**, ਪੁ. ਸਾਂਝੀ
**ਸਾਂਝੀ**, ਇ. ਦੇਵੀ ਦੀ ਬਣੀ ਗੋਹੇ ਆਦਿ ਦੀ ਤਸਵੀਰ ਜਿਸ ਦੀ ਨੌਰਾਤਿਆਂ ਵਿਚ ਪੂਜਾ ਕੀਤੀ ਜਾਂਦੀ ਹੈ
**ਸਾਂਟਾ**, ਪੁ. ਛਾਂਟਾ, ਕੋਰੜਾ, ਚਮਕੀ
**ਸਾਢ**, ਇ. ਸਾਂਝ
**ਸਾਢਬਾਰਾ**, ਇ. ਸਿਧ ਪਧਰਾ, ਸਾਫ਼ ਮੁਹਾਂਦਰਾ
**ਸਾਣਕ**, ਇ. ਸਾਹਣਕ
**ਸਾਂਤ**, ਇ. ਸ਼ਾਂਤੀ, ਵਿਆਹ ਦੀ ਇਕ ਰਸਮ ਜੋ ਫੇਰਿਆਂ ਤੋਂ ਪਹਿਲਾਂ ਤਣੀ ਬੰਨ੍ਹਣ ਵੇਲੇ ਕੀਤੀ ਜਾਂਦੀ ਹੈ
**ਸਾਤੇ**, ਪੜ. ਸਾਥੋਂ
**ਸਾਤੋਂ**, ਪੜ. ਸਾਥੋਂ, ਸਾਡੇ ਤੋਂ
**ਸਾਥੋ**, ਪੜ. ਸਾਥੋਂ
**ਸਾਦਿਹਾੜੀ**, ਕ੍ਰਿ. ਵਿ. ਉਸੇ ਦਿਹਾੜੇ
**ਸਾਦੀ**, ਇ. ਸ਼ਾਦੀ
**ਸਾਨ**, ਪੁ. ਐਸਾਨ, ਹੋਸ਼ ਹਵਾਸ
**ਸਾਂਨ**, ਪੁ. ਅਹਿਸਾਨ
**ਸਾਨਕੀ**, ਇ. ਸਾਹਣਕੀ
**ਸਾਨ ਗੁਮਾਨ**, ਪੁ. ਸਾਣ ਗੁਮਾਨ, ਖ਼ਬਰ ਸੁਰਤ
**ਸਾਨ ਮਾਰਨਾ**, ਮੁਹਾ. ਐਸਾਨ ਖਤਾ ਕਰਨੇ, ਹੋਸ਼ ਗਵਾਉਣਾ
**ਸਾਨ ਮਾਰੇ ਜਾਣ**, ਮੁਹਾ. ਐਸਾਨ ਖਤਾ ਹੋਣਾ, ਹੋਸ਼ ਗੁੰਮ ਹੋਣਾ
**ਸਾਨੀ**, ਵਿ. ਅਹਿਸਾਨ ਮੰਦ (ਲਾ. ਕ੍ਰਿ. ਹੋਣਾ)
**ਸਾਨੂੰ**, ਪੜ. ਅਸਾਂ ਨੂੰ
**ਸਾਨੇ**, ਪੜ. ਅਸਾਂ, ਅਸਾਂ ਨੇ
**ਸਾਨੇ ਤੁਹਾਨੇ**, ਪੜ. ਅਸਾਂ ਤੁਸਾਂ
**ਸਾਂਨ**, ਪੜ. ਅਸਾਂ, ਅਸਾਨੂੰ
**ਸਾਨੋਂ**, ਪੜ. ਸਾਨੂੰ, ਅਸਾਂ ਨੂੰ
**ਸਾਨੌਂ**, ਪੜ. ਅਸਾਂ ਨੂੰ
**ਸਾਪ**, ਪੁ. ਸਰਾਪ, ਸਪ
**ਸਾਈ**, ਇ. ਸਵਾਈ, ਸਚਾਈ (ਲਾ. ਕ੍ਰਿ. ਵਸਣੀ, ਵਲੀ)
**ਸਾਬ**, ਪੜ. ਸਭ
**ਸਾਬਾ**, ਪੁ. ਸਾਯਾ, ਸਾਇਆ
**ਸਾਬਾ**, ਅਵ. ਸ਼ਾਬਾਸ਼, ਸ਼ਾਵਾ
**ਸਾਬਾ ਸਾਬਾ**, ਅਵ. ਸ਼ਾਬਾਸ਼
**ਸਾਬ**, ਪੁ. ਸਾਹਬ
**ਸਾਭੋਂ**, ਅਵ. ਸਾਹਵੇਂ
**ਸਾਮ**, ਇ. ਸ਼ਾਮ
**ਸਾਮਤ**, ਇ. ਸ਼ਾਮਤ (ਲਾ. ਕ੍ਰਿ. ਔਣਾ, ਪੈਣਾ, ਪਾਉਣਾ)
**ਸਾਮਤ ਦੀ ਮਾਰ**, ਇ. ਸ਼ਾਮਤ ਦੀ ਮਾਰ
**ਸਾਮਰਤੱਕ**, ਕ੍ਰਿ. ਵਿ. ਸਾਮਰਤੱਖ
**ਸਾਮਲਾ**, ਵਿ. ਸਾਂਵਲਾ
**ਸਾਮਲਾਤ**, ਇ. ਸ਼ਾਮਲਾਟ
**ਸਾਮਾ**, ਇ. ਸਾਵਾਂ
**ਸਾਮਾਂ**, ਪੁ. ਸਾਮਾਨ, ਸੰਭਾਵਨਾ (ਲਾ. ਕ੍ਰਿ. ਹੋਣਾ, ਕਰਨਾ)
**ਸਾਮਾ ਵੇਲਾ**, ਪੁ. ਸ਼ਾਮਾਂ ਵੇਲੇ
**ਸਾਮਾ ਵੇਲੇ**, ਕ੍ਰਿ. ਵਿ. ਸ਼ਾਮਾਂ ਵੇਲਾ
**ਸਾਮੀ ਵਣਜ**, ਪੁ. ਸ਼ਾਹੂਕਾਰਾ
**ਸਾਮੇਖੁਡ**, ਪੁ. ਛਿੱਦੇ ਛਿੱਦੇ ਸਿਆੜ
**ਸਾਰਖਰਾ**, ਅਵ. ਸਗਵਾਂ
**ਸਾਰਖਾਹ**, ਵਿ. ਸਾਰਖਰਾ
**ਸਾਰਪਾਰ**, ਕ੍ਰਿ. ਵਿ. ਆਰਪਾਰ
**ਸਾਰਾ**, ਪੁ. ਸਹਾਰਾ
**ਸਾਲੋ**, **ਸਾਲੈ**, **ਸਾਲੇ** – ਕ੍ਰਿ. ਵਿ. ਇਕ ਸਾਲ ਹੀ, ਸਾਲ ਨੂੰ
**ਸਾੜਾ**, ਪੜ. ਸਾਡਾ
**ਸਾੜੇ**, ਪੜ. ਸਾਡਾ
**ਸਾੜੇ**, ਪੁ. ਸਾੜ; ਸਤਿਆਂਹ
**ਸਿਊਂਟੀ**, ਵਿ. ਚੰਗੀ ਤੇ ਉਪਜਾਊ (ਧਰਤੀ)
**ਸਿਊਣ**, ਇ. ਸਿਊਂਣ
**ਸਿਊੜੀ**, ਇ. ਦਾਣਿਆਂ ਦੇ ਬੋਹਲ ਵਿਚੋਂ ਧਰਮ ਅਰਥ ਰਖੇ ਦਾਣੇ; ਸਿਔੜੀ
**ਸਿਆਮ**, ਵਿ. ਸ਼ਾਮ
**ਸਿਆਮਲ**, ਕ੍ਰਿ. ਵਿ. ਸ਼ਾਮਲ
**ਸਿਆੜ ਹੋਣਾ**, ਮੁਹਾ. ਪਾੜ ਪੈਣਾ
**ਸਿਆੜ ਪੈਣਾ**, ਮੁਹਾ. ਪਾੜਾ ਵਧਣਾ, ਤ੍ਰੇੜ ਪੈਣਾ; ਬੇਇਤਫ਼ਾਕੀ ਪੈਦਾ ਹੋਣਾ
**ਸਿਆੜ ਪੈਣਾ**, ਮੁਹਾ. ਬੇਇਤਫ਼ਾਕੀ ਪੈਦਾ ਕਰਨਾ, ਪਾੜ ਪਾਉਣਾ
**ਸਿਹੋੜ**, ਵਿ. ਸਹੋੜ
**ਸਿਹੋੜਵੇ**, ਵਿ. ਸਹੋੜਨ ਵਾਲੇ
**ਸਿਕਰ**, ਪੁ. ਸਿੱਕਰ; ਸਿਖਰ

**ਸਿਕਰ ਦੁਪਹਿਰੀਂ**, ਕ੍ਰਿ. ਵਿ. ਸਿਖਰ ਦੁਪਹਿਰੇ

**ਸਿਖਲੰਟ**
**ਸਿਖਲੈਂਟ**
**ਸਿਖਲੈਂਣ**
**ਸਿਖਲੇਟ**
**ਸਿਖਲੈਂਟ** } ਵਿ. ਸਿਖਲਾਣ, ਸਿਖੰਤ

**ਸਿਖਲੈਂਟੀ**, ਵਿ. ਸਿਖੰਤ੍ਰੀ

**ਸਿਖੇਤ**
**ਸਿਖੇਤ** } ਵਿ. ਸਿਖੇਤ੍ਰ

**ਸਿਗਰ**, ਵਿ. ਸਗਰ
**ਸਿੰਘ ਜੀ**, ਪੁ. ਮਹੁਰਾ
**ਸਿੰਘਤ** , ਵਿ. ਛੋਟੇ ਦਿਲ, ਬੁਰੇ ਦਿਲ
**ਸਿੰਘਾੜ੍ਹ**, ਪੁ. ਸਿਢ ; ਆਕਰ
**ਸਿਟ**, ਵਿ. ਭੇਟ (ਲਾ. ਕ੍ਰਿ. ਕਰਨਾ)
**ਸਿਟ ਸਿਟਣੀ**, ਮੁਹਾ. ਭੇਟ ਕਰਨਾ
**ਸਿੱਟਾ**, ਪੁ. ਦਿੱਟਾ
**ਸਿੱਟਾ ਡੁੰਗਣਾ**, ਮੁਹਾ. ਦਾੜ੍ਹੇ ਨਾਲੋਂ ਸਿੱਟੇ ਤੋੜਨੇ
**ਸਿਟੌਣਾ**, ਕ੍ਰਿ. ਸਕ. ਸੁਟਾਉਣਾ
**ਸਿਙ**, ਵਿ. ਸਿੱਤਾ
**ਸਿਙ ਪੁਗੌਣਾ**, ਮੁਹਾ. ਸਿਝਾ ਪੁਗਾਉਣਾ
**ਸਿਧਰਾ** ਵਿ. ਸਿੱਧਾ ਪਧਰਾ
**ਸਿਧਰਾਈ**, ਵਿ. ਸਿੱਧਾਪਣ; ਸਫਾਈ
**ਸਿਧਾ ਸਤੋਰ**, ਵਿ. ਸਿਧਾ ਸੂਤ
**ਸਿਪ**, ਪੁ. ਛੱਲ
**ਸਿਪਤ**, ਵਿ. ਸਿਫਤ
**ਸਿਬ**, ਵਿ. ਸਿਲ
**ਸਿਬ ਸਿਬਾਣ**, ਵਿ. ਸਗਲ, ਸਿੰਧੂ
**ਸਿਬਤ**, ਵਿ. ਸਿਫਤ
**ਸਿਬ**, ਪੁ. ਸ਼ਿਵ; ਸਿਵ
**ਸਿਬਾਈ**, ਵਿ. ਸਿਲਾਈ
**ਸਿਬੌਣਾ**, ਕ੍ਰਿ. ਸਕ. ਸਿਲਾਉਣਾ
**ਸਿਮਾਣੀ**, ਵਿ. ਸਲਾਈ
**ਸਿਰਤਲਾਇਆ**, ਕ੍ਰਿ. ਵਿ. ਸਿਰ ਤਲਵਾਇਆ
**ਸਿਰਨਰਗ**, ਕ੍ਰਿ. ਵਿ. ਸਿਰਜੋਰ
**ਸਿਰਨਾਮਾ**, ਪੁ. ਸਿਰਨਾਵਾਂ

**ਸਿਰਨਾਮੀਆ**, ਵਿ. ਪੁ. ਸਮਨਾਮੀ
**ਸਿਰ ਨੌਣਾ**, ਕ੍ਰਿ. ਸਕ. ਸਿਰ ਨਿਵਾਉਣਾ
**ਸਿਰਪਾਨੇ**, ਕ੍ਰਿ. ਵਿ. ਸਿਰ ਪਰਨੇ
**ਸਿਰ ਮਦਾਨ**, ਕ੍ਰਿ. ਵਿ. ਪੂਰੇ ਜ਼ੋਰ ਨਾਲ
**ਸਿਰਰਬਾ**, ਪੁ. ਸਿਰਤ
**ਸਿਰਭਬਾ ਮਾਰਿਆ ਜਾਣਾ**, ਮੁਹਾ. ਭਲਾ ਹੋਣਾ, ਪਾਗਲਾਂ ਵਾਲੇ ਕੰਮ ਕਰਨਾ
**ਸਿਲੌਣਾ**, ਕ੍ਰਿ. ਸਕ. ਸਿਲਾਉਣਾ

**ਸਿੜਹਾਣ**
**ਸਿੜਹਾਂਦ**
**ਸਿੜਹਾਨ** } ਵਿ. ਸੜਿਆਂਧ
**ਸਿੜਾਂਦ**
**ਸਿੜਾਨ**

**ਸੀਉਣੀ**, ਵਿ. ਕੂਣੀ
**ਸੀਆ**, ਪੁ. ਧੁੰਧ
**ਸੀਏ**, ਕ੍ਰਿ. ਵਿ. ਧੁੰਧੇ
**ਸੀਹ** ਪੁ. ਸ਼ੀਂਹ
**ਸੀਹ ਬੱਕਰੀ**, ਵਿ. ਸ਼ੀਂਹ ਬਕਰੀ
**ਸੀਹੋਂ**, ਵਿ. ਸ਼ੀਂਸ਼ਮ
**ਸੀਕਣੀ**, ਵਿ. ਸੀਕ
**ਸੀਕੋ**, ਵਿ. ਸੀਖ
**ਸੀਂਖ**, ਵਿ. ਸੀਖ, ਤੀਲੀ, ਪਰੀ
**ਸੀਖਣੀ**, ਵਿ. ਸੀਂਕਣੀ
**ਸੀਖਤ**, ਵਿ. ਸਿਖੇਤ, ਸਿਖਿਆ (ਲਾ. ਕ੍ਰਿ. ਔਣਾ, ਹੋਣਾ, ਕਰਨਾ, ਦੇਣਾ, ਮੰਨਣਾ, ਲੈਣਾ)
**ਸੀਗਾ**, ਸੀਗਾ (ਚਰੀਹਾ)
**ਸੀਗੇਸਿਰ**, ਕ੍ਰਿ. ਵਿ. ਹੀਲੇ ਸਿਰ, ਸਬੰਧ ਨਾਲ
**ਸੀਂਚਣਾ**, ਕ੍ਰਿ. ਸਕ. ਸਿੰਜਣਾ
**ਸੀਜਲ**, ਵਿ. ਸਿੱਜਲ
**ਸੀਂਜੂ**, ਵਿ. ਸਿੱਜਲ, ਸਿੰਜਿਆ ਹੋਇਆ
**ਸੀਝ**, ਵਿ. ਸੀਖ, ਸੂਝ; ਸਿੰਨ, ਸਿੱਜਲ
**ਸੀਂਟ**, ਵਿ. ਸੀਟ
**ਸੀਟੀ ਤੇ ਚੜ੍ਹਨਾ**, ਮੁਹਾ. ਜ਼ੱਦ ਵਿਚ ਆਉਣਾ
**ਸੀਟੀ ਤੇ ਚਾੜ੍ਹਨਾ**, ਮੁਹਾ. ਚੁੱਕ ਦੇਣਾ
**ਸੀਟੀ ਤੇ ਲੈਣਾ**, ਮੁਹਾ. ਵਸ ਕਰਨਾ, ਕਾਬੂ ਕਰਨਾ
**ਸੀਟੀ ਬਜੌਣੀ**, ਕ੍ਰਿ. ਸਕ. ਸੀਟੀ ਵਜਾਉਣਾ
**ਸੀਂਢੂ**, ਵਿ. ਸੀਂਢਲ

**ਸੀਂਤਾ**, ਵਿ. ਸੀਤਾ ਹੋਇਆ

**ਸੀਤੀ**
**ਸੀਤੇ** } ਵਿ. ਸੀਤ

**ਸੀਂਦਕ**
**ਸੀਂਦਕੀ**
**ਸੀਂਦਲ** } ਕ੍ਰਿ. ਵਿ. ਸੀਂਦ

**ਸੀਦਲਾ**, ਵਿ. ਵਿਣਾ ਮੁੱਲ ਦੇ ਆਇਆ ਹੋਇਆ
**ਸੀਨ**, ਕ੍ਰਿ. ਵਿ. ਸੀਂਦ
**ਸੀਬੂ**, ਵਿ. ਨਸੀਬਾਂ ਵਾਲਾ
**ਸੀਬੋ**, ਵਿ. ਨਸੀਬੋ ਵਾਲੀ
**ਸੀਰ**, ਵਿ. ਲਕਸੀਰ (ਲਾ. ਕ੍ਰਿ. ਚਲਣਾ, ਕੁਟਣਾ, ਵਰਾਣਾ
**ਸੀਰ**, ਪੁ. ਸਾਂਝ
**ਸੀਰੀ**, ਪੁ. ਸੀਰ ਵਾਲਾ
**ਸੀਲਣਾ**, ਕ੍ਰਿ. ਸਕ. ਸੀੜਨਾ, ਸੀਉਣਾ
**ਸੀਂਵਾ**, ਵਿ. ਸੀਂਵਿਆ ਹੋਇਆ
**ਸੀਂਵਾ**, ਇ. ਸੀਮਾ
**ਸੀੜ**, ਪੁ. ਸਿਆੜ; ਵਾਲਾਂ ਦੀ ਚੋਂਸੀ (ਲਾ. ਕ੍ਰਿ. ਚੌਂਦਣਾ, ਲੈਣਾ, ਚੋਂਦਣਾ, ਵੱਟਣਾ)
**ਸੀੜਨਾ**, ਕ੍ਰਿ. ਸਕ. ਸਿਆੜ ਕਢਣਾ
**ਸੁਆ**, ਪੁ. ਸੂਆ
**ਸੁਆ ਕਾ**, ਕ੍ਰਿ. ਵਿ. ਸੁਆਰ ਕੇ
**ਸੁਆਗਣ ਭਾਗਣ**, ਵਿ. ਸੁਹਾਗਣ ਭਾਗਣ
**ਸੁਆਗਣਾ**, ਕ੍ਰਿ. ਸਕ. ਸੁਹਾਗਣਾ
**ਸੁਆਗ ਭਾਗ**, ਪੁ. ਸੁਹਾਗ ਭਾਗ
**ਸੁਆਣ**, ਇ. ਸੁਣ ਦਾ ਭਾਵ, ਸੂ
**ਸੁਸਰੀ ਜਿਉਂ ਸੌਣਾ**, ਮੁਹਾ. ਸੁਸਰੀ ਵਾਂਙ ਸੌਂ ਜਾਣਾ
**ਸੁਹਾਣੀ**, ਵਿ. ਸੁਹਣਾ
**ਸੁਕੜੀ**, ਵਿ. ਸੁੱਕ ਹੋਇਆ ਚੋਰ
**ਸੁਕਾ ਜਾ**, ਵਿ. ਸੁੱਕਾ ਜਿਹਾ
**ਸੁਕਿਆ ਜਾ**, ਵਿ. ਸੁੱਕਿਆ ਜਿਹਾ
**ਸੁਕਿਆ ਥਾ**, ਵਿ. ਸੁੱਕਿਆ ਪਿਆ
**ਸੁਕੀਨ**, ਵਿ. ਸ਼ੁਕੀਨ
**ਸੁਕੀਨੀ**, ਵਿ. ਸ਼ੁਕੀਨੀ
**ਸੁਕੀਨੇ**, ਵਿ. ਸ਼ੁਕੀਨਣ
**ਸੁਕੈਣਾ**, ਕ੍ਰਿ. ਸਕ. ਸੁਕਾਉਣਾ
**ਸੁਖ**, ਵਿ. ਸੁਖਣਾ (ਲਾ. ਕ੍ਰਿ. ਸੁਖਣੀ)
**ਸੁੱਖਣਾ**, ਪੁ. ਸੁਖਣਾ

**ਸੁਖ ਚੜ੍ਹੈਣੀ**
**ਸੁਖ ਚਾੜ੍ਹਣੀ** } ਕ੍ਰਿ. ਸਮਾ. ਸੰਥਕ, ਸੁਖਣਾ ਦੇਣੀ

**ਸੁਖ ਦੇਣੀ**, ਮੁਹਾ. ਸੁਖਣਾ ਰਖਣੀ
**ਸੁਖ ਲੈਹਣੀ**, ਮੁਹਾ. ਸੁਖਣਾ ਦੇਣੀ
**ਸੁਖਿਆਰਾ**, ਵਿ. ਸੁਖੀ ਰਹਿਣ ਵਾਲਾ, ਸੁਖਿਆਰ
**ਸੁਗੁਧੜਾ**, ਵਿ. ਸੁਗੰਧੜਾ
**ਸੁਗੁਨੀ**, ਵਿ. ਇਕ ਖੇਸ ਜਿਹਾ ਕਪੜਾ; ਗੰਡੇ ਦਾ ਇਕ ਪੁਰਜਾ, ਟੋਟਾ
**ਸੁੰਘੜ**, ਵਿ. ਉਦਾਸੀ; ਤਾਂਘ, ਵਿਰ
**ਸੁੰਘੈਣਾ**, ਕ੍ਰਿ. ਸਕ. ਸੁੰਘਾਉਣਾ
**ਸੁੰਚ ਖੁਲ੍ਹਣੀ**, ਮੁਹਾ. ਦੁਧ ਆਦਿ ਦਾ ਦਿਸਣ ਨੂੰ ਭੈੜਾ ਲੱਗਣਾ ਤੇ ਫੇਰ ਦੂਜਿਆਂ ਨੂੰ ਦੇ ਸਕਣਾ, ਛੌਂਗ ਲਗਣਾ
**ਸੁਚ ਖੇਲ੍ਹਣੀ**, ਮੁਹਾ. ਭੋਗ ਲਾਉਣਾ
**ਸੁਚੌਂ**, ਵਿ. ਸੁਚ, ਸੁਚਮ
**ਸੁਜਾਖ**, ਪੁ. ਸੁਜਾਕ
**ਸੁਜੈਣਾ**, ਕ੍ਰਿ. ਸਕ. ਸੁਜਾਉਣਾ
**ਸੁਟ**, ਵਿ. ਫਿਟ
**ਸੁੰਡਕਾ**, ਵਿ. ਗਧੇ ਦੀ ਕਾਠੀ; ਰੇਬ ਪਜਾਮੇ ਦੀ ਕਾਣ
**ਸੁੰਡੀ**, ਵਿ. ਕਰੇਂਘੇ, ਕਮੀਨਾ
**ਸੁੰਦੇਲਾ**, ਪੁ. ਸੁੰਡ ਤੋਂ ਬਣਾਈ ਇਕ ਦੁਆਈ
**ਸੁਣੈਣਾ**, ਕ੍ਰਿ. ਅਕ. ਸੁਣਾਉਣਾ
**ਸੁਣੈਣੀ**, ਵਿ. ਸੁਣਾਉਣੀ (ਲਾ. ਕ੍ਰਿ. ਘੱਲਣਾ, ਹੋਣਾ, ਕਰਨਾ)
**ਸੁੰਤ**, ਵਿ. ਤੰਗਲੀ ਦੀ ਅਗਲੀ ਤਿਖੀ ਨੋਕ, ਸਾਂਗ
**ਸੁਤਣੀ**, ਵਿ. ਸੁਥਣੀ
**ਸੁਤਣੀਦਾ**, ਪੁ. ਉਣੀਂਦਾ
**ਸੁਤਣੀਦੇ**, ਕ੍ਰਿ. ਵਿ. ਉਣੀਂਦੇ
**ਸੁਤਾ**, ਵਿ. ਸੁਰਤ (ਲਾ. ਕ੍ਰਿ. ਹੋਣਾ, ਕਰਨਾ, ਲਗਣਾ, ਲਾਉਣਾ)
**ਸੁਤਾ ਚਲਣੀ**, ਮੁਹਾ. ਜੀ ਲਲਚਾਉਣਾ
**ਸੁਤਾ ਟਲਣੀ**, ਮੁਹਾ. ਬਿਰਤੀ ਨਾ ਲਗਣਾ
**ਸੁਤਾ ਭੁਟਕਣੀ**, ਮੁਹਾ. ਜੀ ਲਲਚਾਉਣਾ, ਬਿਰਤੀ ਦਾ ਨਾ ਟਿਕਣਾ
**ਸੁਤਾ ਭੁਟਕੈਣੀ**, ਮੁਹਾ. ਜੀ ਲਲਚਾਉਣਾ
**ਸੁਥਣਾ**, ਪੁ. ਸੁੱਥਣ; ਖੁਲ੍ਹਾ ਪਜਾਮਾ
**ਸੁਥਣੀ**, ਵਿ. ਸੁੱਥਣ, ਤੰਬੀ
**ਸੁਥੂ**, ਪੁ. ਸੁਥਣਾ
**ਸੁੱਧ**, ਕ੍ਰਿ. ਵਿ. ਰਲਿਆ ਮਿਲਿਆ, ਸੁਧਾ
**ਸੁੰਧ**, ਵਿ. ਸੁੰਧ (ਲਾ. ਕ੍ਰਿ. ਆਉਣਾ, ਹੋਣਾ, ਕਰਨਾ, ਲਗਣਾ
**ਸੁੰਧਕ**, ਵਿ. ਸੁੰਧ
**ਸੁੰਧਕਣਾ**, ਕ੍ਰਿ. ਅਕ. ਸੁਲਗਣਾ
**ਸੁੰਧਕੈਣਾ** ਕ੍ਰਿ. ਸਕ. ਸੁਲਗਾਉਣਾ

ਸੁਧੇ }
ਸੂਧੇ }
ਸੁਧੋ } ਕ੍ਰਿ. ਵਿ. ਸੂਧਾ

**ਸੁੰਨਸਾਂ**, ਵਿ. ਸੁੰਨਸਾਨ

**ਸੁੰਨ ਗੁੰਨ**, ਵਿ. ਗੁੰਮ ਸੁੰਮ ਹੋਇਆ

**ਸੁੰਨਾ**, ਵਿ. ਸੁੰਨ ਗੁੰਨ

**ਸੁਨੈਣੀ**, ਵਿ. ਸੁਣੋਣੀ

**ਸੁੰਬਾ**, ਪੁ. ਸੁੰਬ, ਸੋਮਾ

ਸੁਭੇਕ }
ਸੁਭੇਕੀ }
ਸੁਭੇਕ }
ਸੁਭੇਕੀ } ਕ੍ਰਿ. ਵਿ. ਸੁਭਾਵਕ

**ਸੁੰਮ**, ਪੁ. ਸੁੰਬ, ਸੋਮਾ

**ਸੁੰਮਾਂ**, ਪੁ. ਸੁੰਬਾ

**ਸੁਮਾਰਕੇ**, ਕ੍ਰਿ. ਵਿ. ਸਵਾਰ ਕੇ

**ਸੁਮੇਰ**, ਪੁ. ਸੁਕੇ ਗੋਹੇ ਦਾ ਢੇਰ, ਸੁਨੇਰ

**ਸੁਰਕੰਡਾ**, ਪੁ. ਸਰਕੰਡਾ

**ਸੁਰਕਣਾ**, ਕ੍ਰਿ. ਅਕ. ਸਰਕਣਾ

**ਸੁਰਕੜਾ**, ਪੁ. ਸੁੜਾਕਾ

**ਸੁਰੰਗ**, ਪੁ. ਕੁਦਰਤੀ ਰੰਗ

**ਸੁਰੰਙ**, ਵਿ. ਸੁਰੰਗ

**ਸੁਰਜੀਤੀ**, ਵਿ. ਹਰਿਆਵਲ, ਸਬਜ਼ੀ

**ਸੁਰਜੀਤੇ**, ਵਿ. ਟੇਵਕਦਾਰ

**ਸੁਰਲ ਵਿਰਲ**, ਵਿ.ਖਬਰ ਸੁਰਤ (ਲਾ.ਕ੍ਰਿ. ਹੋਣਾ,ਲਗਾਣਾ)

**ਸੁਵੱਗਣ**, ਵਿ. ਸੁਹਣਾ ਵਗਣ ਵਾਲਾ

**ਸੁੜਕਾ**, ਪੁ. ਸੁਰਕੜਾ

**ਸੁੜਾਕਾ**, ਪੁ. ਸੁੜਕਾ

**ਸੂਅ**, ਪੁ. ਸੂਆ (ਲਾ. ਕ੍ਰਿ. ਲੰਘਣਾ, ਨਿਕਲਣਾ)

**ਸੂਏ ਛੁਟਣਾ**, ਮੁਹਾ. ਸੂਏ ਨਿਕਲਨਾ

**ਸੂਸੜ**, ਪੁ. ਸੂਹੜੀ

**ਸੂੰਸੀ**, ਵਿ. ਸੂਜੀ

ਸੂਹਣ }
ਸੂਹਣੀ } ਵਿ. ਬਹੁਕਰ, ਬੁਹਾਰੀ (ਲਾ. ਕ੍ਰਿ. ਦੇਣਾ, ਫੇਰਨਾ, ਮਾਰਨਾ)

**ਸੂਕਣਾ**, ਪੁ. ਫਰਮਾਂਹ ਦਾ ਰੁਖ

**ਸੂਗਨੀ**, ਵਿ. ਸੂਗਨੀ

ਸੂਟਾ ਦੇਣਾ }
ਸੂਟਾ ਫੇਰਨਾ }
ਸੂਟਾ ਮਾਰਨਾ } ਮੁਹਾ. ਜ਼ੋਰ ਲਾਉਣਾ

**ਸੂੰਢਕਾ**, ਪੁ. ਸੂੰਢਾ

**ਸੂਤ ਲੈਣਾ**, ਮੁਹਾ. ਸੂਤਰ ਨਾਲ ਨਿਸ਼ਾਨ ਲਾ ਕੇ ਸਧ ਕਾਇਮ ਕਰਨੀ

**ਸੂਤਾ**, ਪੁ. ਸੂਟਾ (ਲਾ. ਕ੍ਰਿ. ਦੇਣਾ, ਫੇਰਨਾ, ਮਾਰਨਾ)

**ਸੰਧਕ**, ਵਿ. ਸੰਧਕ

**ਸੂਪ**, ਪੁ. ਛਿੱਪ

**ਸੂਮਾ**, ਪੁ. ਕੱਖਾਂ ਦਾ ਤੁੱਲਾ

**ਸੂਰਤਬੰਦ**, ਵਿ. ਸੂਰਤਵੰਤ

**ਸੂਰੀ**, ਵਿ. ਮਿੱਟੀ ਦੀ ਬਣੀ ਹੋਈ ਕੋਠੀ ਦੀ ਹੇਠਲੀ ਖਾਲੀ ਥਾਂ

**ਸੂੜ**, ਪੁ. ਸੁਹਾਗ

ਸੂੜ ਕਰਨਾ }
ਸੂੜ ਮਾਰਨਾ } ਮੁਹਾ. ਖੇਤਾਂ ਵਿਚੋਂ ਘਾਹ ਬੰਬਾਣ ਪੁਟ ਕੇ ਕਰਨਾ

**ਸੂਝਨਾ**, ਕ੍ਰਿ. ਸਕ. ਸੁਹਾਗ ਵਿਚ ਸਮਾ ਕਰਨਾ

**ਸੇਉਕਣੀ**, ਵਿ. ਸੇਵਕਣੀ

**ਸੇਉਕੀ**, ਵਿ. ਸਵਕੀ

**ਸੇਉਣੀ**, ਵਿ. ਸਨ ਦੇ ਕਾਨੇ

**ਸੇਉਤੀ**, ਕ੍ਰਿ. ਵਿ. ਸੁਭਾਵਕ ਹੀ

**ਸੇਖ**, ਪੁ. ਸ਼ੇਖ

ਸੇਗ }
ਸੇਗਲ } ਵਿ. ਸੇਜਲ

**ਸੇਗਾ**, ਪੁ. ਸੇਜਲ

**ਸੇਟ**, ਵਿ. ਸੇਟ

**ਸੇਤੀ**, ਅਵ. ਵੇਤੀ

ਸੇਦ ਭੇਦ }
ਸੇਧ ਵੇਧ } ਵਿ. ਸੌਤ ਤੇਤ (ਲਾ. ਕ੍ਰਿ. ਹੋਣਾ, ਕਤਨਾ, ਲਾਉਣਾ)

**ਸੇਧੂ ਵੇਧੂ**, ਵਿ. ਭ੍ਰੋਤੀ

**ਸੇਨੀ**, ਵਿ. ਪੁ.ਕਾਮਾ, ਕੰਮ ਕਰਨ ਵਾਲਾ

**ਸੇਰ ਚਾਰਨਾ**, ਮੁਹਾ. ਵਿਲ ਰਕਮ ਤੋਂ ਪਹਿਲਾਂ ਡੰਗਰ ਚਾਰ ਕੇ ਘਰ ਲੈ ਆਉਣਾ

**ਸੇਰ ਚੁਗੌਣਾ**, ਮੁਹਾ. ਰਾਤ ਨੂੰ ਡੰਗਰ ਚਾਰਨਾ

**ਸੇਰਬਾ**, ਪੁ. ਸੇਰਵਾ

**ਸੇਲ ਬਰਾਦ**, ਪੁ. ਸਰਬਰ੍ਹਾ

**ਸੇਲ੍ਹੀ ਪੱਟ**, ਪੁ. ਸੇਲ੍ਹੀਆਂ ਪਹਿਨਣ ਵਾਲਾ; ਜੈਸੇ
"ਸੇਲ੍ਹੀ ਪਟ ਦਰਵਾਜ਼ੇ ਬੈਠੇ, ਮਿਲਣ ਲਿਆਵਾਂ ਪਾਣੀ ਦਾ ਘੜਾ" (ਲੋ.ਗੀ)

**ਸੇੜ**, ਵਿ. ਸੇਕ, ਗਾੜ੍ਹਾ

**ਸੇੜ੍ਹਾ**, ਵਿ. ਸੋਜ਼ਿਆ ਹੋਇਆ, ਗਾੜ੍ਹਿਆ ਹੋਇਆ

**ਸੈ**, ਵਿ. ਬਲ੍ਹਦਾਂ ਦਾ ਕੋਹਾ

**ਸੈਦੀ**, ਕ੍ਰਿ. ਵਿ. ਸੁਭਾਵਕ

**ਸੈਂਸਾ**, ਪੁ. ਸੰਸਾ

**ਸੈਹਬਰ**, ਵਿ. ਭਰਮਾਰ, ਵਧੀਕੀ, ਜ਼ਿਆਦਤੀ

**ਸੈਕਣਾ**, ਕ੍ਰਿ. ਅਕ. ਸਹਿਕਣਾ

**ਸੈਂਚਾ**, ਪੁ. ਸੰਚਾ

**ਸੈਂਟ / ਸੈਂਠ / ਸੈਂਡ** ਪੁ. ਸਠ, ਸੰਢ

**ਸੈਂਡ**, ਪੁ. ਤੂੜੀ ਸਮੇਤ ਕਣਕ ਦੇ ਅਧ-ਗਾਹੇ ਤੇ ਅਧ-ਸੁਆਰੇ ਦਾਣੇ

**ਸੈਂਡ ਲੈਣਾ**, ਕ੍ਰਿ. ਸਕ. ਤੂੜੀ ਵਖ ਕੀਤੇ ਪੰਡੀਆਂ ਸਮੇਤ ਦਾਣੇ ਇਕੱਠੇ ਕਰਨਾ

**ਸੈਂਤਕ / ਸੈਂਦਕ** ਕ੍ਰਿ. ਵਿ. ਸਾਮ੍ਹਣੇ

**ਸੈਂਤਕੀ / ਸੈਂਦਕੀ** ਕ੍ਰਿ. ਵਿ. ਸੈਂਤਕ ਹੀ

**ਸੈਂਧਕਣਾ / ਸੈਂਧਣਾ** ਕ੍ਰਿ. ਅਕ. ਸਹਿਕਣਾ

**ਸੈਨ**, ਵਿ. ਸੈਨਤ

**ਸੈਨਮ ਸੈਨੀ**, ਕ੍ਰਿ. ਵਿ. ਸੈਨਾ ਸੰਨੀ

**ਸੈਨੀ**, ਵਿ. ਸੈਨਤ

**ਸੈਰੀ**, ਪੁ. ਸ਼ਾਇਰ; ਵਿ. ਸ਼ਾਇਰੀ (ਲਾ. ਕ੍ਰਿ. ਹੋਣੀ, ਕਰਨੀ)

**ਸੈੜ**, ਵਿ. ਸੈੜਾ; ਵਿ. ਸਤ੍ਰਿਆਂਧ

**ਸੈੜਾ / ਸੈੜੀ** ਵਿ. ਸੈੜਾ

**ਸੋ**, ਪੜ. ਉਹ, ਉਹੀ

**ਸੋਈ**, ਪੜ. ਉਹੋ

**ਸੋਈਓ**, ਪੜ. ਉਹ ਹੀ, ਉਹੀਓ

**ਸੋਏ**, ਪੜ. ਉਹੀ

**ਸੋਸਾਰ**, ਕ੍ਰਿ. ਵਿ. ਸਤ੍ਰਿਆਰ

**ਸੋਹ**, ਪੜ. ਸੋ

**ਸੋਹੜਾ / ਸੋਹਬਾ** ਪੁ. ਸੰਗ, ਇਤਫਾਕ

**ਸੋਹਣ**, ਵਿ. ਗੱਡੇ ਦੀ ਸੁਰਮੀ

**ਸੋਕ**, ਪੁ. ਸੋਗ

**ਸੋਕ**, ਵਿ. ਸੋਕਣ ਦਾ ਭਾਵ; ਗਿੱਲੀ ਚੀਜ਼ ਦੇ ਵਜ਼ਨ ਵਿਚ ਸੁੱਕਣ ਮਗਰੋਂ ਜੋ ਕਮੀਂ ਹੁੰਦੀ ਹੈ ਉਸ ਨੂੰ ਸੋਕ ਕਹਿੰਦੇ ਹਨ

**ਸੋਕਤਾ**, ਵਿ. ਸੋਖਤਾ

**ਸੋਕਤਾ ਹੋਣਾ**, ਕ੍ਰਿ. ਅਕ. ਸੋਕਾ ਹੋਣਾ

**ਸੋਕਤਾ ਕਰਨਾ**, ਕ੍ਰਿ. ਸਕ. ਸੁਕਾਉਣਾ

**ਸੋਕ ਪਰੈਂਦਾ**, ਪੁ. ਗੱਡੇ ਦਾ ਇਕ ਪੁਰਜ਼ਾ

**ਸੋਕ ਲੈਣੀ**, ਕ੍ਰਿ. ਸਕ. ਸੋਕ ਪੂਰੀ ਕਰਨਾ, ਗਿੱਲੀ ਚੀਜ਼ ਦੇ ਸੁੱਕਣ ਮਗਰੋਂ ਵਜ਼ਨ ਵਿਚ ਜੋ ਕਮੀਂ ਹੋਣ ਦੀ ਸੰਭਾਵਨਾ ਹੋਵੇ ਉਸ ਦੇ ਹਿਸਾਬ ਨਾਲ ਓਨੀ ਹੀ ਉਹ ਚੀਜ਼ ਹੋਰ ਲੈਣੀ

**ਸੋਕ ਲੌਣੀ**, ਕ੍ਰਿ. ਸਕ. ਸੋਕ ਲਾਉਣਾ, ਗਿੱਲੀ ਚੀਜ਼ ਦੇ ਸੁੱਕਣ ਨਾਲ ਵਜ਼ਨ ਵਿਚ ਕਮੀਂ ਹੋਣ ਦੀ ਜੋ ਸੰਭਾਵਨਾ ਹੋਵੇ ਉਸ ਨੂੰ ਮੁੱਖ ਰਖ ਕੇ ਕੀਮਤ ਘੱਟ ਕਰਨੀ

**ਸੋਕੀ**, ਵਿ. ਸੌਕ ਜਾਣ ਵਾਲਾ

**ਸੋਚਬਾਣ / ਸੋਚਮਾਣ** ਵਿ. ਸੋਚਵਾਨ

**ਸੋਥਾ**, ਪੁ. ਸੱਠ, ਇਤਫਾਕ

**ਸੋਛਤੀ / ਸੋਬਤੀ** ਕ੍ਰਿ. ਵਿ. ਸੁਭਾਵਕ ਹੀ

**ਸੋਤ੍ਰੀ**, ਵਿ. ਇ. ਸਮਝ ਬੂਝ ਵਾਲੀ

**ਸੋਤ੍ਰੂ**, ਵਿ. ਸਿੱਧਰਾ, ਭਲਾ, ਸੂਧਾ

**ਸੋਰ ਘਸੋਰੀ / ਸੋਰ ਮਸੋਰੀ / ਸਰੋ ਸੋਰੀ** ਕ੍ਰਿ. ਵਿ. ਘੁਸਰ ਮੁਸਰ ਕਰਕੇ

**ਸੋਰ ਚਲਣਾ**, ਮੁਹਾ. ਜ਼ਖਮ ਵਿਚੋਂ ਪੀਕ ਵਗਣਾ

**ਸੋਜ਼**, ਵਿ. ਸੋਜ਼

**ਸੋਹੋਂ / ਸੋਹੇਂ** ਕ੍ਰਿ. ਵਿ. ਸਾਮ੍ਹਣੇ

**ਸੋਹੋਂ / ਸੋਹੇ** ਕ੍ਰਿ. ਵਿ. ਸਾਮ੍ਹਣਿਓਂ

**ਸੌਕ**, ਪੁ. ਸ਼ੌਕ

**ਸੌਂਕ**, ਪੁ. ਸਵਾਂਕ

**ਸੌਕੀਣ / ਸੌਕੀਨ** ਵਿ. ਸ਼ੁਕੀਨ

**ਸੌਂਖ**, ਪੁ. ਸ਼ੌਕ

**ਸੌਜ**, ਵਿ. ਸੁਹਜ

**ਸੌਜਣਾ**, ਕ੍ਰਿ. ਅਕ. ਸੁਹਜਣਾ, ਸੁਹਣਾ ਲਗਣਾ

**ਸੌਣ**, ਪੁ. ਸਗਨ, ਖਬੀ

**ਸੌਣ ਸਾਰਤ**, ਵਿ. ਸ਼ੋਣ ਸਪਤ (ਲਾ. ਕ੍ਰਿ. ਕਰਨਾ)

**ਸੋਚ ਵਿਚਾਰ ਕਰਨਾ**, ਕ੍ਰਿ. ਸਕ. ਸੋਚਣ ਵਿਚਾਰਨਾ

**ਸੌਂਪਾਹੀ**, ਵਿ. ਨਾਵਸੰਕਰ, ਅਨਜਾਣ

**ਸੌਂਵਣਾ**, ਕ੍ਰਿ. ਸਕ. ਸੌਂ ਪੈਣਾ

**ਸੌਂ ਭੁਲਾਈ**, ਇ. ਚੋਰ ਭੁਲਾਈ, ਲੁਕਾ ਛਿਪਾ

**ਸੌਲ**, ਇ. ਫਾੜ, ਪੱਚਰ, ਪੰਜਾਲੀ ਸਾਂ ਗੱਡੇ ਦੇ ਜੂਲੇ ਦੇ ਸਿਰੇ ਨਾਲ ਲਗਾ ਲੋਹੇ ਦਾ ਡੰਡਾ

**ਸੌਲੀ ਸੌਲੀ** / **ਸੌਲੇ ਸੌਲੇ** } ਕ੍ਰਿ. ਵਿ. ਸੰਗ ਸਾਥ

## ਹ

**ਹਉ**, ਪੁ. ਹਊਆ

**ਹਓ**, ਕ੍ਰਿ. ਅਪ੍ਰ. ਹੈ, ਹੈਗਾ

**ਹਓ ਨੀਂ**, ਕ੍ਰਿ. ਅਪ੍ਰ. ਹੈ ਨਹੀਂ

**ਹਈ**, ਕ੍ਰਿ. ਅਪ੍ਰ. ਹੈ

**ਹਈ ਨੀਂ**, ਕ੍ਰਿ. ਅਪ੍ਰ. ਹੈ ਨਹੀਂ

**ਹਏ**, ਕ੍ਰਿ. ਅਪ੍ਰ. ਹਈ

**ਹਸੜ ਪੈਣਾ**, ਕ੍ਰਿ. ਅਕ. ਹਾਸਾ ਪੈਣਾ, ਹਾਸਾ ਮੱਚਣਾ

**ਹਸਾਏ ਦਾ ਨੌਂ ਨੀ ਰੁਆਏ ਦਾ ਨੌਂ**, ਅਖੌ. ਹਸਾਏ ਦਾ ਨਾਂ ਨਹੀਂ ਪਰ ਰੁਆਏ ਦਾ ਦੋਸ਼ ਲਗ ਜਾਂਦਾ ਹੈ

**ਹਸਾਨ**, ਪੁ. ਹਸਾਣ

**ਹਸੌੜ**, ਪੁ. ਹਾਸਾ ਠੱਠਾ

**ਹਸੌਂੜ**, ਵਿ. ਹਸਦੇ ਰਹਿਣ ਵਾਲਾ, ਖੁਸ਼ ਰਹਿਣ ਵਾਲਾ

**ਹੰਕ**, ਇ. ਚੁਕਲਾਪਣ (ਲਾ. ਕ੍ਰਿ. ਪੈਣਾ)

**ਹੰਕ ਦਬੋਰਣਾਂ** / **ਹੱਕ ਦਬੋਣਾਂ** } ਮੁਹਾ. ਹੱਕ ਦਬਾਉਣਾ

**ਹਕਾਵਾ**, ਵਿ. ਹੱਕਣ ਵਾਲਾ

**ਹੱਕੀ**, ਵਿ. ਪੁ. ਜਿਸ ਨੂੰ ਹੱਕ ਪਹੁੰਚਦਾ ਹੋਵੇ; ਹੱਕਦਾਰ (ਸ਼ਰੀਕ, ਵਾਰਸ)

**ਹਗਾਦੜ**, ਇ. (ਬਹੁਤ) ਹੱਗਣ ਦਾ ਭਾਵ

**ਹਗਾਂਦੜ**, ਵਿ. ਬਹੁਤ ਹੱਗਣ ਵਾਲਾ

**ਹਗਾਮਾ**, ਪੁ. ਬੱਚੇ ਨੂੰ ਵੜੇ ਕਰਨ ਦੀ ਰਸਮ

**ਹਗਾਰ**, ਇ. ਮੱਖੀਆਂ ਦਾ ਹੱਗਣ, ਮੱਖੀਆਂ ਦਾ ਹੱਗਿਆ ਹੋਇਆ ਗੂੰਹ

**ਹੰਗਾਰਾ**, ਪੁ. ਹੁੰਗਾਰਾ

**ਹੰਗੀ**, ਇ. ਹੰਘੀ

**ਹਚਕਾ**, ਪੁ. ਹੁੱਬਕਾ

**ਹੰਜ**, ਇ. ਹੰਝੂ

**ਹਜਕਾ**, ਪੁ. ਹਚਕਾ, ਹੁਭਕਾ

**ਹੰਜੀਰਾਂ**, ਇ. ਹਜੀਰਾਂ

**ਹਝਕੋਲਾ**, ਪੁ. ਹਚਕੋਲਾ

**ਹਟ**, ਇ. ਹੱਟੀ

**ਹਟਬਾਣੀਆਂ**, ਪੁ. ਹਟਵਾਣੀਆਂ

**ਹਟਾਊ**, ਵਿ. ਹਟਾਉਣ ਵਾਲਾ

**ਹਡਸੁੱਚਾ**, ਪੁ. ਸੁੱਚਾ ਹੱਡ; ਚੰਗੀ ਕੁਲ ਦਾ

**ਹਡ ਗਾਲਣੇ**, ਮੁਹਾ. ਹੱਡ ਲਾਉਣੇ

**ਹਡਗੋਡੇ ਛੁਟਣੇ**, ਮੁਹਾ. ਗੋਡਗੋਡੇ ਛੁੱਟਣਾ

**ਹਡ ਭੰਨਣੀ**, ਇ. ਹੱਥ ਪੈਰ ਭੱਜਣ ਦਾ ਭਾਵ

**ਹਡਰੱਖ**, ਵਿ. ਹਡ ਹਰਾਮ

**ਹਡਾ ਰੋੜੀ**, ਇ. ਮਰੇ ਹੋਏ ਡੰਗਰਾਂ ਦੇ ਹੱਡ ਸੁੱਟਣ ਦੀ ਥਾਂ

**ਹਡਾਂ ਵਿਚ ਬੇਦ ਪੈਣੀ**, ਹੱਡਾਂ 'ਚ ਪਾਣੀ ਪੈਣਾ

**ਹਡੀਂ ਪੈਣਾ** / **ਹਡੀਂ ਮਿਲਣ** } ਮੁਹਾ. ਹੱਡਾਂ ਵਿਚ ਰਚ ਜਾਣਾ

**ਹੰਢਾਊ**, ਵਿ. ਹੰਢਣ ਸਾਰ

**ਹਣ**, ਕ੍ਰਿ. ਅਪ੍ਰ. ਹੈਨ, ਹਨ

**ਹਣਗੇ** / **ਹਣਘੇ** } ਕ੍ਰਿ. ਅਪ੍ਰ. ਹੈਨ, ਹਨ

**ਹਥ ਜੁੜਨੇ**, ਮੁਹਾ. ਸਿਰ ਜੁੜਨੇ, ਜ਼ਿੰਮੇਵਾਰੀ ਹੋਣਾ

**ਹਥ ਮਾਰਨਾ**, ਮੁਹਾ. ਛੇਤੀ ਕੰਮ ਕਰਨਾ; ਇਸ਼ਾਰਾ ਕਰਨਾ, ਹਥ ਨਾਲ ਸਦਣਾ

**ਹੱਥ ਲੁਥੌਣਾ**, ਮੁਹਾ. ਹੱਥ ਲਵਾਉਣਾ

**ਹਥਲੇਵਾ**, ਪੁ. ਹਥ ਫੜਨ ਦਾ ਭਾਵ, ਇਕਰਾਰ; ਵਿਆਹ ਦੀ ਇਕ ਰਸਮ

**ਹਥ ਲੇਵੇ ਦੇ ਫੇਰੇ**, ਪੁ. ਹਿੰਦੂ ਵਿਆਹ ਦੀ ਇਕ ਖਾਸ ਰਸਮ

**ਹਥੜਾ**, ਪੁ. ਹੱਥਾ

**ਹਥੋਲੀ**, ਇ. ਹਥ ਵਿਚ ਫੜਨ ਵਾਲੀ ਕੀਲੀ, ਹਲ ਦੀ ਹੱਥੀ

**ਹਥੂ**, ਪੁ. ਉਥੂ; ਉਥਚੂ (ਲਾ. ਕ੍ਰਿ. ਆਉਣਾ)

**ਹਥੋਲਾ**, ਪੁ. ਝਾੜ ਫੂਕ

**ਹਦ ਮੁਕੌਣੀ**, ਮੁਹਾ. ਹੱਦ ਮੁਕਾਉਣੀ

**ਹੰਧਾ ਲੌਣਾ**, ਮੁਹਾ. ਧੱਕਾ ਲਾਉਣਾ; ਸਹਾਇਤਾ ਕਰਨਾ

**ਹਫਸੋਸ**, ਪੁ. ਅਫਸੋਸ

**ਹਫਲਣਾ**, ਕ੍ਰਿ. ਅਕ. ਵਿਫਲਣਾ, ਹਫਲੇ ਪੈ ਜਾਣਾ

**ਹੱਫਾ**, ਪੁ. ਜੱਫਾ

**ਹੱਫਾ ਮਾਰਨਾ**, ਮੁਹਾ. ਜੱਫਾ ਮਾਰਨਾ

**ਹਫੂੰ ਹਫੂੰ ਕਰਨਾ**, ਮੁਹਾ. ਹੌਂਕੀਆਂ ਗਲਾਂ ਕਰਨਾ

**ਹਬਕੀ**, ਇ. ਹਬਕ, ਭੈੜੀ ਮੁਸ਼ਕ

**ਹਭਾਸਣਾ**, ਪੁ. ਉਭਾਸਣਾ

**ਹਮਸੋਸ**, ਪੁ. ਅਫ਼ਸੋਸ
**ਹਮਕ**, ਵਿ. ਹੁਮਕ
**ਹਮ ਬੀ**, ਪੜ. ਹਮ ਵੀ; ਅਸੀਂ ਵੀ
**ਹਮਾ**, ਪੜ. ਅਸਾਂ, ਮੈਂ
**ਹੈਮਾ**, ਪੁ. ਅਮਾਨੀ; ਮਾਣ (ਲਾ. ਕ੍ਰਿ. ਰਖਣਾ)
**ਹਮਾ ਨੂੰ**, ਪੜ. ਸਾਨੂੰ, ਅਸਾਨੂੰ, ਮੈਨੂੰ
**ਹਮਾਨੇ**, ਪੜ. ਅਸਾਂ, ਮੈਂ; ਅਸਾਂ ਨੇ
**ਹਮੀ**, ਵਿ. ਹਉਮੈਂ (ਲਾ. ਕ੍ਰਿ. ਕਰਨਾ)
**ਹਮੀ ਖਿਚਣਾ**, ਮੁਹਾ. ਹੰਕਾਰ ਕਰਨਾ, ਘਮੰਡ ਕਰਨਾ; ਫੁੱਲੇ ਹੋਣਾ
**ਹਮੇਲੀ**, ਵਿ. ਹਵੇਲੀ
**ਹਮੈਂ**, ਪੜ. ਸਾਨੂੰ, ਅਸਾਨੂੰ, ਮੈਨੂੰ
**ਹਰਕਤ**, ਵਿ. ਨੁਕਸਾਨ; ਹਸੀ
**ਹਰਕਤ ਹਾਰਿਆ**, ਵਿ. ਹਿੰਮਤ ਹਾਰਿਆ
**ਹਰਕਤ ਹਾਰਨੀ**, ਮੁਹਾ. ਹਿੰਮਤ ਹਾਰਨਾ
**ਹਰਖ**, ਵਿ. ਹਿਰਖ
**ਹਰਖਈ**, ਵਿ. ਹਰਖੀ
**ਹਰਖ ਮੰਨਣਾ**, ਮੁਹਾ. ਹਿਰਖ ਕਰਨਾ
**ਹਰਖੀ**, ਵਿ. ਹਿਰਖੀ
**ਹਰਖੀਲਾ**, ਵਿ. ਹਰਖ ਨਾਲ ਭਰਿਆ, ਕਰੋਧੀ
**ਹਰ ਗਲੋਂ** ਕ੍ਰਿ. ਵਿ. ਹਰ ਗਲੋਂ

**ਹਰਜਲਰ**
**ਹਰਤਲਰ** } ਪੁ. ਹਿਲਜੁਲ

**ਹਰਜਲਾ**, ਪੁ. ਹਲਚਲ (ਲਾ. ਕ੍ਰਿ. ਪੈਣਾ, ਪੌਣਾ, ਮਚਣਾ)
**ਹਰਜੋਲਾ**, ਪੁ. ਹਰਜੋਲਾ
**ਹਰ ਬਰਿਆਈ**, ਵਿ. ਹਰ ਵਰਿਆਈ
**ਹਰ ਭਰਿਆਈ**, ਵਿ. ਹਰਬਰਿਆਈ
**ਹਰਾ**, ਪੁ. ਹਨੇ ਘੱਠੇ
**ਹਰਾਊ**, ਪੁ. ਉਹ ਪਸ਼ੂ ਜੋ ਦੂਜੇ ਖਿਲਾ ਹੋਰ ਕਦ ਨਾ ਚਰੇ, ਅਵਾਰਾ ਪਸ਼ੂ
**ਹਰਾਊ ਹੋਣਾ**, ਮੁਹਾ. ਰੁੰਗਾਰ ਦਾ ਅਵਾਰਾ ਫਿਰਦੇ ਰਹਿਣਾ
**ਹਰਾਉਣਾ**, ਕ੍ਰਿ. ਸਕ. ਮਾੜੇ ਜਾਂ ਕਮਜ਼ੋਰ ਕਰਨਾ, ਹਿੰਸਾ ਕਰਨਾ
**ਹਰਾਂਬਜ਼**, ਪੁ. ਹਰਾਮਜ਼
**ਹਰਾਮੀਪਨੂ**, ਪੁ. ਹਰਾਮਪੁਣਾ (ਲਾ. ਕ੍ਰਿ. ਕਰਨਾ, ਫੜਨਾ)
**ਹਰਿਐਲ**, ਵਿ. ਹਰਿਆਵਲ
**ਹਰਿਕ**, ਪੜ. ਹਰ ਇਕ

**ਹਰੀ ਕਚਨਾਰ**, ਵਿ. ਹਰੀ ਕਚੂਰ
**ਹਰੀ ਲੰਗੂਰੀ**, ਵਿ. ਹਰਾ ਘਾਹ
**ਹਰੇ ਵਾਈ**, ਵਿ. ਹਰਿਆਈ
**ਹਰੌਜ**, ਕ੍ਰਿ. ਵਿ. ਹਰ ਰੋਜ਼
**ਹਲ**, ਕ੍ਰਿ. ਵਿ. ਹਾਲੀ, ਅਜੇ
**ਹਲਸਣਾ**, ਪੁ. ਹੌਲਸ
**ਹਲਕਵਾ**, ਪੁ. ਹਲਕ
**ਹਲਕਵਾ ਉਠਣਾ**, ਮੁਹਾ. ਹਲਕ ਜਾਣਾ
**ਹਲ ਤਕ**, ਕ੍ਰਿ. ਵਿ. ਹਾਲੀ ਤੀਕ, ਅਜੇ ਤੀਕ
**ਹਲੱਤਣ**, ਵਿ. ਹਲਕੀ
**ਹਲਰ**, ਪੁ. ਹੁੱਲੜ
**ਹਲਾਈ**, ਵਿ. ਹਲ ਵਾਹੁਣ ਲਈ ਹਿੱਸੇ ਆਈ ਜ਼ਿਮੀਂ
**ਹਲਾਈ ਬਗਲਣੀ**, ਕ੍ਰਿ. ਸਮਾ. ਖੇਤ ਦਾ ਉਹ ਹਿਸਾ ਹਲ ਨਾਲ ਘੇਰ ਲੈਣਾ, ਜਿਹੜਾ ਵਾਹੁਣ ਲਈ ਉਸ ਦੇ ਹਿੱਸੇ ਆਇਆ ਹੋਵੇ
**ਹਲੀਆ**, ਪੁ. ਹਲ

**ਹਲੀਆਂ ਚਲੌਣਾ**
**ਹਲੀਆ ਜੋੜਨਾ** } ਮੁਹਾ. ਹਲ ਜੋੜਣਾ

**ਹਲੇ ਹਲੇ**, ਵਿ. ਹੌਲਾ ਹੌਲਾ (ਲਾ. ਕ੍ਰਿ. ਕਰਨੀ, ਪੈਣੀ)
**ਹਲੋਡਣਾ**, ਕ੍ਰਿ. ਸਕ. ਉਗੀ ਫਸਲ ਵਿਚ ਹਲ ਫੇਰਨਾ, ਸੀਤਣਾ
**ਹਵਾ ਦਬ ਜਾਣੀ**, ਮੁਹਾ. ਹਵਾ ਦਾ ਘਟ ਹੋਣਾ
**ਹਵਾ ਨੂੰ ਗੰਢਾਂ ਦੇਣੀਆਂ**, ਮੁਹਾ. ਸ਼ੈਤਾਨੀ ਕਰਨਾ, ਮੰਦੇ ਕੰਮ ਕਰਨਾ
**ਹਵਾ ਬਗਣੀ**, ਕ੍ਰਿ. ਸਮਾ. ਹਵਾ ਵਗਣਾ

**ਹਵਾ ਬਦਣੀ**
**ਹਵਾ ਬਧਣੀ** } ਮੁਹਾ. ਹੰਕਾਰ ਹੋਣਾ

**ਹਵਾ ਖਿਚ ਔਣਾ**, ਮੁਹਾ. ਹੰਕਾਰ ਕਰਨਾ
**ਹੜਕ ਜਾਣਾ**, ਕ੍ਰਿ. ਸਕ. ਹਲਕ ਜਾਣਾ
**ਹੜ ਜੱਲੀ**, ਪੁ. ਹਲਜਲੀ
**ਹੜਪਾ**, ਵਿ. ਹੜੱਪੂ
**ਹੜਬੰਦ**, ਪੁ. ਹੜ੍ਹਬਾਂ ਤੇ ਮਾਰਿਆ ਮੁੱਕਾ
**ਹੜਬੋਚ**, ਵਿ. ਜਿਸ ਦੀਆਂ ਹੜਬਾਂ ਨਿਕਲੀਆਂ ਹੋਣ
**ਹੜੱਲ**, ਪੁ. ਹੁੱਲੜ
**ਹੜੱਲੰ**, ਪੁ. ਹੜੱਲ
**ਹਾਈ**, ਵਿ. ਮੱਖੀਆਂ ਦੀ ਹਕਾਰ
**ਹਾਸਾ ਉਛੈਣਾ**, ਮੁਹਾ. ਹਾਸਾ ਉਡਾਉਣਾ
**ਹਾਹ**, ਪੜ. ਇਹ

**ਹਾਹੇ**, ਅਵ. ਆਹੋ
**ਹਾਕਣੀ**, ਇ. ਜੁਲਾਹਿਆਂ ਦਾ ਇਕ ਸੰਦ ਜੋ ਕਪੜੇ ਨੂੰ ਚੌੜਾ ਰੱਖਣ ਤੇ ਸਿੱਰ ਪਾਉਣ ਦਾ ਕੰਮ ਦਿੰਦਾ ਹੈ
**ਹਾਜ**, ਇ. ਹਾਲ
**ਹਾਠੂ ਛੈਣ**, ਵਿ. ਬਹੁਤਾ ਖਾਣ ਵਾਲਾ
**ਹਾਂਡਾ**, ਅਵ. ਤੀਕ, ਤਕ
**ਹਾਡੀ**, ਪੁ. ਕਾਂ, ਕਾਉਂ
**ਹਾਡੇ**, ਅਵ. ਤੀਕ, ਤਕ
**ਹਾਣੂ**
**ਹਾਣੇ**
**ਹਾਣੈ** } ਪੁ. ਹਾਣੀ
**ਹਾਣੋ**
**ਹਾਤਾ**, ਪੁ. ਖਾਤਾ, ਅਹਾਤਾ
**ਹਾਨੀ ਸਾਰ**, ਅਵ. ਹਾਨੀ ਸਾਲ, ਅਖੀਰ ਨੂੰ
**ਹਾਬੜਾ**, ਪੁ. ਹਾਬੜਪੁਣਾ
**ਹਾਲਿਉਂ**, ਇ. ਹਾਲੋਂ
**ਹਾਲ੍ਹੀਏ**
**ਹਾਲੂਏ** } ਕ੍ਰਿ. ਵਿ. ਪਰਤੱਖ, ਸਾਮ੍ਹਣੇ
**ਹਾਲੇ**, ਕ੍ਰਿ. ਵਿ. ਹਾਲੇ
**ਹਾੜੇ ਕੱਢੀ**, ਕ੍ਰਿ. ਵਿ. ਹਾੜੇ ਕੱਢ ਕੇ, ਹਾੜ੍ਹਿਆਂ ਨਾਲ
**ਹਿਆ**, ਪੁ. ਹਿਆਉ, ਹਯਾ
**ਹਿਸਮ**, ਪੁ. ਹਿੱਸਾ
**ਹਿੱਸਾ ਜੀਰਾ**, ਹਿੱਸਾ ਸੀਰ
**ਹਿੱਕ ਦਾਹ ਸੀ**, ਪੁ. ਹਿੱਕ ਤਾਣਨਾ, ਹਿੱਕ ਸਾੜਨਾ
**ਹਿੱਕ ਧੜੱਕਾ**, ਪੁ. ਧੜਕੀ, ਖੜੱਕਾ
**ਹਿੰਘ ਕਢਣੀ**, ਇ. ਰੋੜੇ ਖੇਡਦਿਆਂ ਰੋੜੇ ਪੁੱਠੇ ਹੱਥ ਤੇ ਉਛਾਲ ਕੇ ਬੋਚਣ ਦੀ ਕ੍ਰਿਆ
**ਹਿੱਚਕਣਾ**, ਕ੍ਰਿ. ਅਕ. ਹਿਚਕੌਣਾ, ਝਿਜਕਣਾ
**ਹਿਛ ਹਿਛ**, ਪੁ. ਹਿਸ਼ ਹਿਸ਼ ਦੀ ਆਵਾਜ਼
**ਹਿੱਟੇ ਨੂੰ**
**ਹਿੱਟੇ ਮੂੰ** } ਇ. ਫਿਟੇ ਮੂੰਹ (ਇਕ ਗਾਲ੍ਹ)
**ਹਿੱਡ**, ਇ. ਹਿੰਡ (ਲਾ. ਕ੍ਰਿ. ਕਰਨੀ, ਪੁਗਾਉਣਾ, ਫੜਨਾ)
**ਹਿੱਡ ਫੁਟਣੀ**, ਮੁਹਾ. ਹਿੰਡ ਤੋੜਨਾ, ਅੜੀ ਜਾਂਦੀ ਰਹਿਣਾ
**ਹਿੰਡਾ**, ਵਿ. ਹਿੰਡੀ
**ਹਿੰਡੂ**, ਵਿ. ਗਿੱਠੂ; ਨਿਕੇ ਸਿੰਗਾਂ ਵਾਲਾ; ਹਿੰਡੀ
**ਹਿਣਕਾਟਾ**
**ਹਿਣਕਾਠਾ** } ਪੁ. ਹਿਣਕਾਰ
**ਹਿਣਕਾਂਡਾ**
**ਹਿਣਕਾਲਾ**, ਪੁ. ਹਿਣਕਾਰ, ਬਹੁਤ ਜ਼ੋਰ ਦਾ ਹਾਸਾ
**ਹਿਥੀ**, ਕ੍ਰਿ. ਵਿ. ਇਥੇ ਹੀ
**ਹਿੰਧੜ**, ਵਿ. ਹਾਂਢ
**ਹਿਬੜਕੂ**, ਵਿ. ਉੱਭੜ ਚੁੱਭੜ ਬਕਣ ਵਾਲਾ
**ਹਿਤਗੀ**, ਇ. ਹਿਰਕੀ
**ਹਿਤਬਸ**, ਇ. ਹਿਰਸ
**ਹਿਤਬਸੀ**, ਵਿ. ਹਿਰਖੀ
**ਹੀਂ**, ਅਵ. ਸੇਤੀਂ
**ਹੀਆਂ**, ਪੁ. ਹੀਆ, ਹਿੰਮਤ (ਲਾ. ਕ੍ਰਿ. ਹੋਣਾ, ਕਰਨਾ, ਪੈਣਾ)
**ਹੀਗ**, ਇ. ਹੀਂਘ
**ਹੀਂਗਣੀ**, ਇ. ਹੀਂਗਣ ਦਾ ਭਾਵ
**ਹੀਂਗਣੀ ਚੜ੍ਹਣੀ**, ਮੁਹਾ. ਫਜ਼ੂਲ ਬਕਵਾਸ ਕਰਨਾ
**ਹੀਂਘ**
**ਹੀਡ** } ਇ. ਪੀਂਘ ਦਾ ਲੰਮਾ ਤੇ ਉਚਾ ਝੂਟਾ, ਹੁਲਾਰਾ
**ਹੀਣ ਕੀਣ**
**ਹੀਣ ਕੀਨ** } ਇ. ਹੀਣ
**ਹੀਣ ਖੀਣ**
**ਹੀਣ ਖੀਨ** } ਇ. ਹੀਣ ਕੀਣ
**ਹੀਫਲ ਜਾਣਾ**, ਕ੍ਰਿ. ਅਕ. ਵਿਫਲ ਜਾਣਾ
**ਹੀਫਲਣਾ**
**ਹੀਫਲਨਾ** } ਕ੍ਰਿ. ਅਕ. ਵਿਫਲਣਾ
**ਹੀਮ ਖੀਮ**
**ਹੀਮ ਗੀਮ** } ਇ. ਹੀਮ ਖੀਮ, ਹੀਣ ਕੀਣ
**ਹੀਰਖਾ**, ਇ. ਈਰਖਾ (ਲਾ. ਕ੍ਰਿ. ਕਰਨਾ)
**ਹੀਲ੍ਹਾਂ ਕਰਨੀਆਂ**, ਮੁਹਾ. ਹਾਰ ਮੰਨਣਾ
**ਹੁਆਂ**, ਇ. ਗਿੱਦੜਾਂ ਦੇ ਬੋਲਣ ਦੀ ਆਵਾਜ਼
**ਹੁਆਂਕਣਾ**, ਕ੍ਰਿ. ਅਕ. ਹੁਆਂ ਹੁਆਂ ਕਰਨਾ
**ਹੁਈ**, ਅਵ. ਹਈ
**ਹੁਈ-ਘੁਈ**, ਇ. ਝੂਠ ਤੂਫ਼ਾਨ
**ਹੁਕਦਾ**, ਵਿ. ਢੁਕਦਾ
**ਹੁੰਗਾਰਾ ਮਾਰਨਾ**, ਮੁਹਾ. ਹੂੰ ਹੂੰ ਕਰਨਾ (ਦੁੱਖ ਜਾਂ ਪੀੜ ਕਰਕੇ); ਮੱਝ ਨੂੰ ਚੋਵਣ ਲਈ ਹੰਗਾਰ ਮਾਰਨਾ
**ਹੁਛਲਾ**, ਵਿ. ਹੋਛਾ
**ਹੁਛਾਲਾ**, ਪੁ. ਉਛਾਲਾ
**ਹੁਛਾਲੀ**, ਇ. ਉਛਾਲੀ
**ਹੁੰਡ**, ਪੁ. ਹੂੰਨ
**ਹੁੰਡਕੀ**, ਵਿ. ਹੁਨਰੀ
**ਹੁੰਝ ਬਹੂਠਾ**, ਮੁਹਾ. ਹੂੰਝ, ਵਰਨ੍ਹਾ

**ਹੁੰਨਰ**, ਪੁ. ਹੁਨਰ
**ਹੁੰਨਰੀ**, ਵਿ. ਹੁਨਰੀ
**ਹੁਡਲ** / **ਹੁਡੂ** / **ਹੁਡੋ** } ਵਿ. ਹੁੱਡ ਵਾਲਾ; ਵਧੇ ਤੇ ਬਾਹਰ ਨਿਕਲੇ ਹੋਏ ਦੰਦਾਂ ਵਾਲਾ
**ਹੁਣੀ**, ਕ੍ਰਿ. ਵਿ. ਹੁਣੇ ਹੀ, ਹੁਣੇ
**ਹੁੱਥੀ**, ਕ੍ਰਿ. ਵਿ. ਉੱਥੇ ਹੀ
**ਹੁਥੇ** / **ਹੂਥੇ** } ਕ੍ਰਿ. ਵਿ. ਉਥੇ
**ਹੁਦ ਮਾਰ**, ਵਿ. ਆਪਣੀ ਮਨ ਮਰਜ਼ੀ ਕਰਨ ਵਾਲਾ, ਜ਼ਿੱਦੀ
**ਹੁਦਰ**, ਪੁ. ਦਲੀਲ, ਵਿਚਾਰ, ਸਲਾਹ, ਮਰਜ਼ੀ
**ਹੁਦਰੋਂ**, ਕ੍ਰਿ. ਵਿ. ਵਿਚੋਂ, ਅੰਦਰੋਂ
**ਹੁਧਾਰੂ**, ਵਿ. ਉਧਾਰ ਤੇ ਦੇਣ ਵਾਲੀ
**ਹੁਨ ਦਾ**, ਵਿ. ਹੁਣ ਦਾ
**ਹੁੰਬ**, ਇ. ਹਿੰਮਤ, ਭਰੋਸਾ, ਆਸ
**ਹੁਬਕੀਏਂ ਰੋਣਾ**, ਮੁਹਾ. ਹੁਬਕੀਆਂ ਲੈਣਾ, ਹੌਕੇ ਲੈ ਲੈ ਰੋਣਾ
**ਹੁਬਕੀਂ ਹੁਬਕੀਂ**, ਕ੍ਰਿ. ਵਿ. ਹੁਬਕੀ ਲੈਂਦੇ ਹੋਏ
**ਹੁਬਾਸੀ**, ਇ. ਉਬਾਸੀ
**ਹੂੰ ਭੈ**, ਅਵ. ਹਾਂ, ਠੀਕ ਹੈ
**ਹੁਰਕਣਾ**, ਕ੍ਰਿ. ਅਕ. ਮਾਰਨ ਨੂੰ ਆਉਣਾ, ਮਾਰਨ ਨੂੰ ਪੈਣਾ
**ਹੂਰਰ**, ਪੁ. ਉਰਰ
**ਹੁਰਾਂ**, ਅਵ. ਹੋਰਾਂ
**ਹੁਲਕ**, ਵਿ. ਅਲਕਤ, ਕਣਤਾਈ
**ਹੁਲਕਣਾ**, ਕ੍ਰਿ. ਅਕ. ਅਲਕਤ ਆਉਣਾ, ਕਣਤਾਰੇਣਾ
**ਹੂਲਣਾ**, ਕ੍ਰਿ. ਅਕ. ਪੱਕੀ ਫਸਲ ਦਾ ਸੇਕ ਜਾਣਾ
**ਹੁੜਕ**, ਇ. ਲੋੜ, ਹਾਜਤ
**ਹੁੜਕਾ**, ਪੁ. ਅੜਕਾ, ਹੋੜਾ
**ਹੁੜੀ**, ਇ. ਅੜੀ, ਧੜਧੜੀ
**ਹੁੜੀਮਾਰ**, ਵਿ. ਅੜੀਅਲ, ਢੀਠ
**ਹੂੰਗਰ**, ਇ. ਡੰਗਰਾਂ ਨੂੰ ਹੱਕਣ ਵੇਲੇ ਮੂੰਹ ਵਿਚੋਂ ਕੱਢੀ ਜਾਣ ਵਾਲੀ ਆਵਾਜ਼, ਹੁੰਘਾਰਾ
**ਹੂੰਗਾ**, ਪੁ. ਹੁੰਗਾਰਾ
**ਹੂੰਗਾ ਵੱਜਣਾ**, ਮੁਹਾ. ਪੀੜ ਨਾਲ ਹੂੰ ਹੂੰ ਕਰਨਾ
**ਹੂੰਗਾ ਭਰਨਾ**, ਮੁਹਾ. ਹੁੰਗਾਰਾ ਭਰਨਾ
**ਹੂੰਗਾ ਮਾਰਨਾ**, ਮੁਹਾ. ਹਾਏ ਹਾਏ ਕਰਨਾ
**ਹੂਤ**, ਵਿ. ਦਾਬਾ, ਰੋਹਬ
**ਹੂਤ ਹਾਤ**, ਵਿ. ਦਾਬਾ, ਰੋਹਬਦਾਬ
**ਹੂਤ ਹਾਤ ਕਰਨਾ**, ਮੁਹਾ. ਦਾਬਾ ਦੇਣਾ, ਰੋਹਬ ਛਾਂਟਣਾ
**ਹੂਥੀ** / **ਹੂਥੇ** / **ਹੂਥੋ** } ਕ੍ਰਿ. ਵਿ. ਉਥੇ ਹੀ, ਉਥੋਂ, ਉਸ ਥਾਂ
**ਹੂਲਾ ਫੱਕਣਾ**, ਮੁਹਾ. ਨਾ ਕਰਨ ਵਾਲਾ ਕੰਮ ਕਰਨਾ, ਵਿਤੋਂ ਬਾਹਰਾ ਕੰਮ ਕਰਨਾ
**ਹੇਂ**, ਇ. ਹੌਂਹ
**ਹੈਂ ਭੰਨਣੀ**, ਮੁਹਾ. ਹੌਂਹ ਭੰਨਣਾ
**ਹੈਂ ਪਰੋਣੀ**, ਮੁਹਾ. ਹੌਂਹ ਪੂਰੀ ਕਰਨਾ
**ਹੇਹਾ**, ਪੁ. ਕਾਮ ਦਾ ਵੇਗ
–**(ਹੂੰਗਾ) ਹੇਹਾ**, ਪੁ. ਮਾਲ ਡੰਗਰ ਦੇ ਨਵੇਂ ਹੋਣ ਦੀ ਚਾਹਨਾ ਜਿਸ ਵਿਚ ਅਰੜਾ ਕੇ ਰੌਂਸਿਆ ਨਾ ਜਾਵੇ
**ਹੇਹਾ ਭੰਨਣਾ**, ਮੁਹਾ. ਕਾਮ ਭੁੱਖ ਮਿਟਾਉਣਾ; ਹੈਂਕੜ ਤੋੜਨਾ, ਕਾਮ ਦਾ ਸਤਾਉਣਾ
**ਹੇਹੇ ਔਣਾ**, ਮੁਹਾ. ਆਸ ਲੱਗਣ ਲਈ ਅਰੜਾਉਣਾ
**ਹੇ ਹੇ**, ਇ. ਉਹ ਸ਼ਬਦ ਜੋ ਮੱਝ ਹੱਕਣ ਲਈ ਵਰਤਿਆ ਜਾਂਦਾ ਹੈ
**ਹੇਜਲੋ**, ਵਿ. ਹੇਜਲੀ
**ਹੇਥੇ** / **ਹੇਥੋ** } ਕ੍ਰਿ. ਵਿ. ਇੱਥੇ
**ਹੇਰਨਾ**, ਕ੍ਰਿ. ਅਕ. ਘੇਰਨਾ, ਵੇਖਣਾ
**ਹੇਰ੍ਹਾ ਲੈਣਾ**, ਕ੍ਰਿ. ਸਕ. ਲੰਮੀ ਹੇਕ ਨਾਲ ਗੀਤ ਗਾਉਣਾ (ਖਾਸ ਕਰਕੇ ਵਿਆਹ ਆਦਿ ਸਮੇਂ)
**ਹੇਰ੍ਹੀ**, ਇ. ਹੇਰਾ
**ਹੇਲੂ**, ਪੁ. ਬੱਚਾ, ਪੁੱਤਰ, ਲੜਕਾ
**ਹੇਲੋ**, ਪੁ. ਹੇਲਾ
**ਹੇਲ੍ਹੀ**, ਇ. ਬੱਚੀ, ਧੀ, ਪੁਤਰੀ
**ਹੇਲ੍ਹੀ**, ਇ. ਹੇੜੀ
**ਹੇਲੀਆਂ ਵਿੰਦੇ ਫਿਰਨਾ**, ਮੁਹਾ. ਚੰਗੀ ਤਰ੍ਹਾਂ ਭਾਲਣਾ, ਜਣਾ ਖਣਾ ਖੋਜਣਾ
**ਹੇਲੀਆਂ ਦੇਣੀਆਂ**, ਮੁਹਾ. ਬਹੁਤ ਖਿਆਲ ਨਾਲ ਭਾਲਣਾ
**ਹੇੜ੍ਹਣਾ**, ਕ੍ਰਿ. ਸਕ. ਹੜ੍ਹਾਉਣਾ, ਰੋੜ੍ਹਨਾ
**ਹੈ ਈ**, ਕ੍ਰਿ. ਵਿ. ਇਸ ਤਰ੍ਹਾਂ ਹੀ
**ਹੈਕਣਾ**, ਕ੍ਰਿ. ਵਿ. ਏਕੜ
**ਹੈਗਾਰ**, ਪੁ. ਹੈਂਕੜ
**ਹੈਲ**, ਪੁ. ਰੋਹ, ਰੁੜ੍ਹੇ
**ਹੋਊ ਪਰੇ**, ਅਵ. ਕੋਈ ਪਰਵਾਹ ਨਹੀਂ, ਚਲ ਜਾਣ ਦੇ

**ਕਚ ਬਿਦਿਆ**, ਇ. ਚਲਾਕੀ, ਚੌਚਰ ਵਿਦੀ
**ਕਚਾ ਕਰਨਾ**, ਮੁਹਾ. ਗਲਤ ਜੁੜੀ ਹੱਡੀ ਦਾ ਜੋੜ ਤੋੜਣ ਲਈ ਉਸ ਥਾਂ ਨੂੰ ਮਾਲਸ਼ ਨਾਲ ਨਰਮ ਕਰਨਾ
**ਕਚਾ ਨਿਕਲਣਾ**, ਮੁਹਾ. ਝੂਠਾ ਸਾਬਤ ਹੋਣਾ
**ਕਚਾ ਪੀਰ**, ਇ. ਘਰਮੀਰ
**ਕਚਿਆਈ**, ਇ. ਝੂਠ
**ਕਚੂਮਰ ਛੰਡਣਾ**, ਮੁਹਾ. ਕਚੂਮਰ ਕੱਢਣਾ
**ਕਚੇਹਾਣ**, ਇ. ਕਰਿਆਣ
**ਕਚੇ ਬੇਰ**, ਪੁ. ਗੜੇ, ਓਲੇ
**ਕਛੂ**, ਵਿ. ਕੰਛ ਵਾਲਾ
**ਕੱਜ**, ਇ. ਕਜ
**ਕਜੰਨ**, ਪੁ. ਕਵੇਲਾ, ਕੁਸਮਾਂ
**ਕੰਝੋਲਣਾ**, ਕ੍ਰਿ. ਸਕ. ਘੰਗਾਲਣਾ
**ਕੰਝੋਲਾ**, ਪੁ. ਘਚੋਲਣ ਦਾ ਭਾਵ ਜਾਂ ਕਿਰਿਆ, ਘਚੋਲਾ
**ਕਟਰੂ**, ਪੁ. ਕੱਟੂ
**ਕਟੇਡਾ**, ਵਿ. ਟੁੰਡਾ
**ਕਠੂਣ**, ਇ. ਘਗਰੇ ਦੀ ਲੌਣ
**ਕੰਡਾ**, ਪੁ. ਕੰਡਾ
**ਕੰਡਿਆਈ**, ਇ. ਕੰਡਿਆਲੀ, ਕੰਡਿਆਂ ਵਾਲੀ ਇੱਕ ਬੂਟੀ ਜੋ ਕਣਕ ਵਿਚ ਜੰਮਦੀ ਹੈ
**ਕੰਡੀ**, ਇ. ਕੰਘੀ
**ਕੰਡੀਆ**, ਪੁ. ਕੰਘਾ
**ਕੰਡੇ ਤੇ ਹੋਣਾ**, ਮੁਹਾ. ਤਿਆਰ ਬਰ ਤਿਆਰ ਹੋਣਾ, ਤਤਪਰ ਹੋਣਾ
**ਕੰਡੇ ਤੇ ਕਰਨਾ**, ਮੁਹਾ. ਤਿਆਰ ਬਰ ਤਿਆਰ ਕਰਨਾ, ਮੁਸ਼ਕੀ ਲਾਂਹੁਣੀ
**ਕੰਢਮੀ**, ਪੁ. ਕੌੜਵੀ
**ਕੰਢਲਾ**, ਪੁ. ਗੇਂਦਲੀ, ਮਰਦਾਂ ਦੇ ਗਲ ਦਾ ਗਹਿਣਾ
**ਕਢਾਮੀ**, ਇ. ਕਢਾਈ, ਕੱਢਣੀ
**ਕੰਢੀ**, ਇ. ਕੰਠਲੀ, ਜ਼ਨਾਨੀਆਂ ਦੇ ਗਲ ਦਾ ਇਕ ਗਹਿਣਾ
**ਕੱਢੀ ਬਢੀ**, ਇ. ਘਰੋਂ ਕੱਢੀ ਛੀਵੀਂ, ਛੁੱਟੜ
**ਕਢੋਹਲ**, ਵਿ. ਨਿਠੱਲ, ਜਾਂ ਤੰਗਣ ਵਾਲਾ
**ਕਣਸ**, ਇ. ਕਸ, ਥੋੜਾ ਬੁਖਾਰ
**ਕਣਸੋਣਾ**, ਕ੍ਰਿ. ਅਕ. ਕਸ ਆਉਣਾ ਜਾਂ ਚੜ੍ਹਨਾ
**ਕਣਕ ਵੰਨਾ**, ਵਿ. ਕਣਕ ਵੰਨਾ, ਕਣਕ ਦੇ ਰੰਗ ਦਾ
**ਕਣਣੌਣਾ**, ਕ੍ਰਿ. ਸਕ. ਸਤਾਉਣਾ, ਦੁਖੀ ਕਰਨਾ
**ਕਣ ਪੈਣਾ**, ਮੁਹਾ. ਭੋਤ ਪਾਉਣਾ
**ਕਣਿਉਂ**, ਇ. ਕਣ
**ਕਣੀ**, ਇ. ਕਣ

**ਕਣੀ ਆਲਾ**, ਵਿ. ਕਣੀ ਵਾਲਾ
**ਕਣੋਂ**, ਇ. ਕਣ
**ਕਤਾ ਹੋਣੀ**, ਮੁਹਾ. ਐਨ ਤਸਵੀਰ ਜਿਹਾ ਉੱਤਰਨਾ, ਕਮਾਲ ਹੋਣਾ
**ਕਤਾ ਕਰਨੀ**, ਮੁਹਾ. ਹੂ ਬ ਹੂ ਨਕਲ ਲਾਹੁਣਾ, ਉਹੋ ਜਿਹੀ ਤਸਵੀਰ ਬਣਾਉਣਾ; ਕਮਾਲ ਕਰਨਾ
**ਕਤਾਰੀਆ**, ਪੁ. ਇੱਕ ਤਾਰਾ
**ਕਤਾ ਲੈਣੀ**, ਮੁਹਾ. ਹੂ ਬ ਹੂ ਨਕਲ ਉਤਾਰਨਾ, ਕਮਾਲ ਕਰਨਾ
**ਕਤੀਆ**, ਪੁ. ਕਤੀ, ਲੋਹਾ, ਸੋਨਾ, ਚਾਂਦੀ ਆਦਿ ਕੱਟਣ ਵਾਲੀ ਕੈਂਚੀ, ਵਿ. ਕਤਰਨ ਵਾਲਾ
**ਕਤੀਰਾ**, ਪੁ. ਕਤੀਆ
**ਕਤੂਲ੍ਹਾ**, ਪੁ. ਬਹੁਤਾ ਕੱਤਣ ਦਾ ਭਾਵ ਜਾਂ ਕ੍ਰਿਆ
**ਕਤੂਲ੍ਹੀ**, ਵਿ. ਬਹੁਤਾ ਕੱਤਣ ਵਾਲੀ
**ਕੱਤੇ**, ਪੁ. ਕੱਤੇਂ, ਕੱਤਕ
**ਕੱਥ**, ਇ. ਕੱਥੇ ਦੇ ਪੂਰੇ ਵਿਚ ਚਾੜ੍ਹਿਆ ਹੋਇਆ ਚਮੜੇ ਦਾ ਡੋਲਾ (ਲਾ. ਕ੍ਰਿ. ਪਾਉਣਾ, ਪਵਾਉਣਾ)
**ਕੰਥ**, ਪੁ. ਕੰਤ
**ਕਥਾ ਬਹੋੜਨੀ (ਵਧੇਣੀ)**, ਮੁਹਾ. ਕਥਾ ਕਰਾਉਣੀ
**ਕਥਾ ਬਹੌਣੀ**, ਮੁਹਾ. ਕਥਾ ਕਰਾਉਣਾ ਆਰੰਭ ਕਰਨਾ, ਕਥਾ ਬਠਾਉਣਾ
**ਕਦ ਕਾ**, ਕ੍ਰਿ. ਵਿ. ਕਦ ਦਾ, ਕਦੋਂ ਦਾ
**ਕਦ ਕੇ**, ਕ੍ਰਿ. ਵਿ. ਕਦ ਦੇ, ਕਦੋਂ ਦੇ
**ਕਦਾਂ**, ਕ੍ਰਿ. ਵਿ. ਕਦੀਂ, ਕਦੇ
**ਕੰਦਾਬਰ**, ਵਿ. ਕੱਦ ਆਵਰ
**ਕੰਦੀ**, ਕ੍ਰਿ. ਵਿ. ਕੱਦ ਦੀ, ਕਦੋਂ ਦੀ
**ਕਦੀਮੋਂ**, ਕ੍ਰਿ. ਵਿ. ਪੁਰਾਣੇ ਸਮੇਂ ਤੋਂ
**ਕੰਪੀਲ**, ਪੁ. ਕੰਪੀਲਾ, (ਇਕ ਪਿਛੜੀ ਹੋਈ ਜਾਤੀ ਜਾਂ ਉਸ ਦਾ ਬੰਦਾ)
**ਕੰਪੇੜਾ**, ਪੁ. ਕੰਪਾੜਾ
**ਕੰਪੇੜੇ ਚੜ੍ਹਨਾ**, ਮੁਹਾ. ਕੰਪਾੜੇ ਚੜ੍ਹਨਾ, ਸਿਰੋਂ ਚੜ੍ਹਨਾ
**ਕੰਪੇੜੇ ਤੇ ਬੈਠਣਾ**, ਮੁਹਾ. ਕੰਪਾੜੇ ਚੜ੍ਹਨਾ
**ਕੰਨ੍ਹਾ**, ਪੁ. ਮੋਢਾ
**ਕੰਨ੍ਹਾ ਜੋੜਨਾ (ਡੋਹਣਾ)**, ਮੁਹਾ. ਮੋਢਾ ਡਾਹੁਣਾ
**ਕੰਨ੍ਹਾ ਦੇਣਾ**, ਮੁਹਾ. ਮੋਢਾ ਦੇਣਾ
**ਕੰਨ੍ਹਾ ਪੈਣਾ**, ਮੁਹਾ. ਬਹੁਤ ਮਿਹਨਤ ਕਰਨਾ; ਬਲਦ ਦੇ ਕੰਨ੍ਹੇ ਤੇ ਜੂਲੇ ਜਾਂ ਪੰਜਾਲੀ ਦਾ ਨਿਸ਼ਾਨ ਪੈਣਾ
**ਕੰਨਾ ਬਾਟੀ ਕੁਰਰ**, ਪੁ. ਕੰਨਾ ਮੀਨਾ ਖੁਰ
**ਕੰਨ੍ਹਾ ਲੈਣਾ**, ਮੁਹਾ. ਕੰਨ੍ਹਾ ਡਾਹੁਣਾ
**ਕਨਿਆਉ**, ਪੁ. ਅਨਿਆਂ, ਬੇਇਨਸਾਫ਼ੀ

**ਕੰਨੀ,** ਇ. ਲੋਹੇ ਦਾ ਡੱਲਾ ਜਿਸ ਉਪਰ ਲੋਹਾ ਰਖ ਕੇ ਕਲੀ ਕੱਢੀ ਜਾਂਦੀ ਹੈ; ਕ੍ਰਿ. ਵਿ. ਵਲ, ਪਾਸੇ, ਕੋਲ

**ਕੰਨੀਓਂ,** ਕ੍ਰਿ. ਵਿ. ਪਾਸਿਓਂ, ਲਾਂਭਿਓਂ

**ਕੰਨੇ,** ਪੁ. (ਬ. ਵ.) ਸੁਹਾਗੇ ਦੇ ਸਿਰੇ ਤੇ ਰੱਸਾ ਪਾਉਣ ਲਈ ਲੱਗੀਆਂ ਕਿੱਲੀਆਂ

**ਕਨੇਰਾ,** ਪੁ. ਘੁਮਿਆਰ ਦੀ ਥਾਪੀ, ਜਿਸ ਨਾਲ ਉਹ ਭਾਂਡੇ ਘੜਦਾ ਹੈ

**ਕੰਨੇਰੀ** ਇ. ਛੋਟਾ ਕਨੇਰਾ

**ਕੰਨ੍ਹੇ ਲੈਣਾ,** ਮੁਹਾ. ਮੋਢੇ ਲਾਉਣਾ

**ਕਨ੍ਹੇੜੇ,** ਕ੍ਰਿ. ਵਿ. ਕੰਧਾੜੇ, ਮੋਢੇ ਉਤੇ

**ਕੰਨ੍ਹੇੜੇ ਤੇ ਬਹੰਣਾ,** ਮੁਹਾ. ਮਿਰੇ ਤੇ ਚੁਕਣਾ, ਕੰਧਾੜੇ ਚੁੱਕਣਾ

**ਕੰਨ੍ਹੇੜੇ ਲੈਣਾ,** ਮੁਹਾ. ਮੋਢੇ ਲਾਉਣਾ

**ਕਨੋਬ,** ਇ. ਅਹਿਸਾਨ, ਮਥਾਜੀ

**ਕਨੋਬ ਭੰਨਣੀ,** ਮੁਹਾ. ਅਹਿਸਾਨ ਮੰਨਣਾ, ਮੁਥਾਜੀ ਕਰਨੀ

**ਕਪਾਹ ਫੁਲਕਣੀ,** ਇ. ਕਪਾਹ ਦੇ ਪਹਿਲੀ ਵਾਰੀ ਚੁਗਣ ਸਮੇਂ ਤਿਲ ਤੇ ਰੋਲ ਵੰਡ ਕੇ ਖਾਣ ਤੇ ਫੁਲਕੜੇ ਮਾਰਨ ਦੀ ਇਕ ਰਸਮ; ਇਕ ਖੂੰਜੇ ਦੋ ਕੁੜੀਆਂ ਖਲੋ ਕੇ ਇਕੱਠੀਆਂ ਇਕ ਸਿੱਧਾ ਗੇੜਾ ਦੂਜੀ ਪੁੱਠਾ ਗੇੜਾ ਲਿਆਉਂਦੀ ਹੈ, ਪਹਿਲਾਂ ਲਿਆਉਣ ਵਾਲੀ ਨੂੰ ਇਨਾਮ ਦਿੱਤਾ ਜਾਂਦਾ ਹੈ

**ਕਫਨ ਕਾਠੀ,** ਮੁਹਾ. ਕਫਨ ਕਾਠ

**ਕਬਖਤੀ,** ਇ. ਕਮਬਖਤੀ (ਲਾ. ਕ੍ਰਿ. ਆਉਣਾ, ਲਿਆਉਣਾ)

**ਕੰਬਲਾ,** ਵਿ. ਕਮਲਾ, ਮੂਰਖ

**ਕਬਾ,** ਪੁ. ਕਵੀ

**ਕਬਿਧੀ,** ਇ. ਕਬੰਧ

**ਕਬੀਂ** }
**ਕਬੀਜ** } ਵਿ. ਪੁ. ਭੈੜੇ ਬੀਜ ਦਾ (ਹਰਾਮੀ)

**ਕਬੈੜਾ,** ਵਿ. ਕੱਬਾ, ਅੜਬ

**ਕਬੋਲ,** ਕ੍ਰਿ. ਵਿ. ਅਤੋਲ

**ਕਮੱਕਲ,** ਇ. ਕਮ ਅਕਲ

**ਕੰਮ ਖੋਈ,** ਵਿ. ਕੰਮਚੋਰ

**ਕਮਚਾਲਾ,** ਵਿ. ਮੱਠਾ; ਹੌਲੀ ਤੁਰਨ ਵਾਲਾ, 'ਮਰੇ ਕਲਹਿਣੀ ਨਾਰ, ਮਰੇ ਕਮਚਾਲਾ ਟੱਟੂ ਅਖੇ ਭਾਵ ਭੈੜੀ ਇਸਤਰੀ ਤੇ ਮਰੀਅਲ ਟੱਟੂ ਦੋਵੇਂ ਕਿਸੇ ਕੰਮ ਦੇ ਨਹੀਂ ਹੁੰਦੇ

**ਕਮਾਈ,** ਇ. ਮਾਰ ਕੁਟਾਈ, ਤਬਾਹੀ

**ਕਮਾਈ ਕਰਨੀ,** ਮੁਹਾ. ਮਾਰ ਮੁਕਾਉਣਾ, ਖਤਮ ਕਰਨਾ

**ਕਮੀਚ,** ਪੁ. ਕਮੀਜ

**ਕਰਮਾਹ,** ਪੁ. ਹੁੱਜਤ

**ਕਰ ਕਾ,** ਕ੍ਰਿ. ਵਿ. ਕਰ ਕੇ

**ਕਰ ਕੈ,** ਕ੍ਰਿ. ਵਿ. ਕਰ ਕੇ

**ਕਰਗਾਂ ਵਾਲੀ,** ਇ. ਉਹ ਥਾਂ ਜਿਥੇ ਮਰੇ ਪਸ਼ੂ ਦੀ ਖੱਲ ਲਾਹ ਕੇ ਹੱਡ ਸੁਟੇ ਜਾਂਦੇ ਹਨ, ਹੱਡਾ ਰੋੜੀ

**ਕਰਙ ਸਾ,** ਇ. ਕਰੰਗ ਜੇਹਾ, ਨਿਰੀ ਹੱਡੀਆਂ ਦੀ ਮੁੱਠ

**ਕਰਚਾ,** ਪੁ. ਫਸਲ ਦੇ ਵੱਢੇ ਹੋਏ ਪੌਦੇ ਦੀ ਮੁੱਢੀ

**ਕਰਬੂਤ,** ਪੁ. ਕਲਬੂਤ

**ਕਰਲੈਣਾ,** ਕ੍ਰਿ. ਅਕ. ਕੁਰਲਾਉਣਾ

**ਕਰਾਂਧ,** ਵਿ. ਹਿੰਮਤੀ, ਅਣਖੀਲਾ, ਬਲਵਾਨ

**ਕਰਾਰ,** ਪੁ. ਕਰਾਰਾਪਣ; ਜ਼ੋਰ, ਹਿੰਮਤ, (ਲਾ. ਕ੍ਰਿ. ਹੋਣਾ ਕਰਨਾ)

**ਕਰਾਰ ਮਿਚਣੀ,** ਮੁਹਾ. ਹੌਸਲਾ ਤੇ ਹਾਲ ਗੁਆਚੀ ਪੈਣਾ

**ਕਰਿਆਈ,** ਇ. ਕਰਿਆਂਧ, ਕਰੋਹੀ

**ਕਰਿਆੜ,** ਪੁ. ਕਰਾੜ, ਕਿਰਾੜ

**ਕਰਿਆੜੀ,** ਇ. ਕਿਰਾੜੀ

**ਕਰੂਆ,** ਪੁ. ਕਰਵਾ

**ਕਰੋਹੀ,** ਇ. ਕਰਿਆਈ

**ਕਰੇਬਾ,** ਪੁ. ਕਰੇਵਾ, (ਲਾ. ਕ੍ਰਿ. ਕਰਨਾ)

**ਕਰੇਬਾ ਭਰਣਾ,** ਮੁਹਾ. ਕਰੇਵੇ ਦੀ ਤਸਦੀਕ ਕਰਾਉਣਾ

**ਕਰੇੜੇ,** ਪੁ. (ਬ. ਵ.) ਕਾਹੀ ਦੇ ਬੂਟੇ

**ਕਰੋਲਣੀ,** ਵਿ. ਫਰੋਲਣੀ, ਫੋਲਣੀ, ਕੱਢਣ

**ਕਰੌਲਾ,** ਪੁ. ਫਰੌਲਾ, ਫੌਲਾ ਫਾਲੀ

**ਕਲਹਿਰੀ,** ਵਿ. ਕਲਗੀ ਵਾਲਾ, ਖੰਭਾਂ ਵਾਲਾ

**ਕਲਧੂਰ,** ਇ. ਮੈਲ, ਕਲੂਰ, ਬਹਿਰ ਕਲੂਰ

**ਕਲਹੂਰਾ,** ਵਿ. ਕਲ੍ਹਹੂਰ ਵਾਲਾ

**ਕਲ ਕਲਾਂ,** ਕ੍ਰਿ. ਵਿ. ਕਲ ਨੂੰ

**ਕਲ ਕਲੇਤਰ,** ਕ੍ਰਿ. ਵਿ. ਕਲ ਕਲਾਂ

**ਕਲਕਾਰੀ** }
**ਕਲਕਿਆਰੀ** } ਇ. ਕਿਲਕਾਰੀ

**ਕੱਲ ਖੋਰ,** ਵਿ. ਇਕੱਲਾ ਖਾਣ ਵਾਲਾ

**ਕਲਜਗੌਣੀ,** ਮੁਹਾ. ਕਲਾ ਜਗਾਉਣਾ

**ਕਲ੍ਹ ਵੱਲੜਾ,** ਵਿ. ਇੱਕਲੜਾ

**ਕਲਾ ਕਲਾਪਾ,** ਵਿ. ਇੱਕਲਾ

**ਕਲਾਖਰ,** ਪੁ. ਦੂਜਾ ਦੇਸ, ਦੂਰ ਦੀ ਥਾਂ

**ਕਲਾਪ,** ਪੁ. ਮਿਲਾਪ, ਇਕੱਠ, ਸਮੂਹ; ਮੋਰ ਦੀ ਪੂਛ

**ਕਲਾਪੜਾ,** ਵਿ. ਇਕੱਲਾ, ਜਿਸ ਦਾ ਕੋਈ ਨਾ ਹੋਵੇ

**ਕਲਾਪਾ,** ਪੁ. ਇਕਲਾਪਾ, ਇਕੱਲਾਪਣ

**ਕੁਲੰਜਣਾ** }
**ਕਲੁੰਝਣਾ** } ਕ੍ਰਿ. ਸਕ. ਝੰਟਾ ਦੇਣਾ, ਛਲ੍ਹਣਾ, ਕੁਲੰਜਣਾ

**ਕਲੂਆ,** ਵਿ. ਕਾਲਾ

**ਕਲੂਚਾ,** ਪੁ. ਕੂਚਾ

**ਕਲ੍ਹੁਜੜਾ**, ਪੁ. ਕਲ੍ਹੰਜੜਾ
**ਕਲੂਰ**, ਪੁ. ਕਲਧੂਰ
**ਕਲ੍ਹੇ**, ਪੁ. ਕਲ੍ਹਾ, ਕਲਹਿ
**ਕਲੇਸ**, ਪੁ. ਕਲੇਸ਼ (ਸਾ. ਕ੍ਰਿ. ਕਰਨਾ, ਪਾਉਣਾ)
**ਕਲੈਹਰੀ**, ਵਿ. ਮੈਲੀ
**ਕਲੈਹਰੀ-ਮੋਰ**, ਪੁ. ਕਲਗੀ ਵਾਲਾ ਮੋਰ, ਮੋਰ ਦੀ ਇਕ ਕਿਸਮ
**ਕਲੈਠਾ**, ਪੁ. ਘੁੰਮਿਆਰ ਦੀ ਥਾਪੀ ਜਿਸ ਨਾਲ ਭਾਂਡੇ ਠੋਕ ਅਤੇ ਜੋੜੇ ਹਨ।
**ਕਲੇਟ**, ਪੁ. ਕਸੂਤਾ ਹੋਣ ਦੀ ਹਾਲਤ, ਸਹੀ ਨਾ ਹੋਣ ਦਾ [illegible]
**ਕਲੈਂਟਾ**, ਵਿ. ਜੋ ਠੀਕ ਨਾ ਹੋਵੇ, ਉਲਟਾ, ਕਸੂਤਾ
**'ਕਲੈਤਾ**, ਵਿ. ਇਕਲੌਤਾ
**ਕਵਾੜ**, ਪੁ. ਕਿਵਾੜ
**ਕਵੀ**, ਇ. ਕਣੀ
**ਕੜਨੀ**, ਇ. ਕਾੜ੍ਹਨ ਵਾਲੇ ਭਾਂਡੇ ਨੂੰ ਉੱਪਰੋਂ ਕੱਸ ਕੇ ਰੱਖਣ ਵਾਲੀ ਰੱਸੀ ਦੀ ਜਾਲੀ
**ਕੜਬੀ**, ਇ. ਕੜਬ
**ਕੜਪਾ**, ਇ. ਕੜਮਾਂ
**ਕੜਬਾਬੂ**, ਪੁ. ਖੜਬਾਬੂ
**ਕੜਾ**, ਪੁ. ਮੰਜੇ ਦੀ ਦੌਣ ਵਾਲਾ ਪਾਸਾ, ਪੈਂਦ
**ਕੜਾਸਨ**, ਪੁ. ਲੰਗੋਰ, ਲੰਗੋਟਾ
**ਕੜਾਹੀਆ**, ਪੁ. ਤਗਾੜੀ, ਤਸਲਾ
**ਕੜਾਕਾ ਪੜਾਕਾ ਮਾਰਨਾ**, ਮੁਹਾ. ਸੋਚੀ ਤੇ ਸਹੀ ਬਾਤ ਕਰ ਦੇਣਾ
**ਕੜਾਨਾ**, ਪੁ. ਨਿਸ਼ਾਨਾ
**ਕੜਾਨਾ ਮਾਰਨਾ**, ਮੁਹਾ. ਨਿਸ਼ਾਨਾ ਫੁੰਡਣਾ
**ਕੜਾਨਾ ਲੈਣਾ** ਮੁਹਾ. ਕੜਾਨਾ ਮਾਰਨਾ
**ਕੜਿਆਨਾ**, ਪੁ. ਕੜਾਨਾ
**ਕੜਿਆਨਾ ਮਾਰਨਾ**, ਮੁਹਾ. ਕੜਾਨਾ ਮਾਰਨਾ
**ਕੜਿਆਨਾ ਲਗਾਣਾ**, ਮੁਹਾ. ਕੜਾਨਾ ਲਗਾਣਾ
**ਕੜਿਆਨਾ ਲੈਣਾ**, ਮੁਹਾ. ਕੜਾਨਾ ਲਾਉਣਾ
**ਕੜੂ**, ਪੁ. ਘੋੜਿਆਂ ਤੇ ਡੰਗਾਂ ਦੀ ਇਕ ਦਵਾਈ, ਕੌੜ, ਕੁਟਕੀ
**ਕੜੇਣਾ**, ਕ੍ਰਿ. ਸਕ. ਖਿਡਾਉਣਾ, ਖੇਡ ਕਰਾਉਣਾ
**ਕੜੋਪ**, ਪੁ. ਕਰੋਪ
**ਕਾ**, ਅਵ. ਕੀ
**ਕਾਇ** ਅਵ. ਕਾ, ਕੀ, ਕਿਉਂ
**ਕਾਈਆ**, ਵਿ. ਸਿਆਣਾ, ਚਲਾਕ, ਚਤੁਰ; ਪੁ. ਕਾਹੀਆ, ਖਾਤਮਾ, ਤਬਾਹੀ, ਬਰਬਾਦੀ (ਸਾ. ਕ੍ਰਿ. ਹੋਣਾ, ਕਰਨਾ)

**'ਕਾਸਤੀ**, ਇ. ਇਕਾਦਸ਼ੀ'
**ਕਾਸ ਤੇਂ**, ਕ੍ਰਿ. ਵਿ. ਕਿਸ ਤੋਂ, ਕਿਸ ਕੋਲੋਂ
**ਕਾਸ ਪਰ**, ਕ੍ਰਿ. ਵਿ. ਕਿਸ ਉਤੇ, ਕਿਸ ਕਰਕੇ
**ਕਾਸ ਮਾ** / **ਕਾਸ ਮੈਂ** } ਕ੍ਰਿ. ਵਿ. ਕਿਸ ਵਿਚ
**ਕਾਸੀਰ**, ਪੁ. ਕਸੀਰ
**ਕਾਸੇ ਨੂੰ**, ਕ੍ਰਿ. ਵਿ. ਕਿਸ ਨੂੰ
**ਕਾ ਸੇ**, ਕ੍ਰਿ. ਵਿ. ਕਿਸ ਨੂੰ
**ਕਾਹ**, ਅਵ. ਕਾ, ਦਾ
**ਕਾਹ ਕਾ**, ਕ੍ਰਿ. ਵਿ. ਕਾਹ ਦਾ
**ਕਾਹ ਤੋਂ**, ਕ੍ਰਿ. ਵਿ. ਕਿਸ ਤੋਂ, ਕਿਸ ਕਰਕੇ
**ਕਾਹਾ**, ਅਵ. ਕਾ, ਦਾ, ਕਹਾਂ, ਕਿਥੇ
**ਕਾਹੀ**, ਇ. ਕਾਈਆ
**ਕਾਹੀਆ**, ਪੁ. ਬਰਬਾਦੀ, ਤਬਾਹੀ, ਨਾਸ, (ਸਾ. ਕ੍ਰਿ. ਹੋਣਾ, ਕਰਨਾ)
**ਕਾਕਤੀ**, ਇ. ਕਾਗਤੀ, ਕਾਗਜ਼ੀ
**ਕਾ ਕਰੌਲੀ**, ਇ. ਕਾਂ ਡਰੌਲੀ
**ਕਾਕੜਾ**, ਪੁ. ਕੈਂਚ ਦੀ ਸ਼ੀਸ਼ੀ
**ਕਾਗਚੀ** / **ਕਾਗਲੀ** } ਇ. ਕਾਗਤੀ, ਕਾਗਜ਼ੀ
**ਕਾਂ ਗਰਾਸ**, ਪੁ. ਸ਼ਰਾਧਾਂ ਵਿਚ ਹੋਇਆਂ ਨਮਿਤ ਕਾਂ ਨੂੰ ਦਿੱਤੀ ਜਾਣ ਵਾਲੀ ਬੁਰਕੀ
**ਕਾਚਲਾ**, ਵਿ. ਕੌਚੀਆਂ ਅੱਖਾਂ ਵਾਲਾ, ਜਿਸ ਦੀਆਂ ਅੱਖਾਂ ਵਿਚੋਂ ਸਦਾ ਪਾਣੀ ਵਗੇ
**ਕਾਂਝਲ**, ਇ. ਕਾਂਜਣ
**ਕਾਟੋ ਕਲੇਸ**, ਪੁ. ਨਿੱਤ ਦਾ ਝਗੜਾ, (ਸਾ. ਕ੍ਰਿ. ਹੋਣਾ ਕਰਨਾ)
**ਕਾਢਾ** ਪੁ. ਜੂਲੇ ਨੂੰ ਬੰਨ੍ਹਣ ਵਾਲਾ ਰੱਸਾ
**ਕਾਢਾ**, ਪੁ. ਵਡਾ ਕੀੜਾ, ਵੱਡ ਮਕੌੜਾ
**ਕਾਢਾ ਕਢੌਣਾ**, ਮੁਹਾ. ਅਉਖਾ ਕੰਮ ਕਰਾਉਣਾ
**ਕਾਢਾ ਕੁੰਮਲਾ**, ਪੁ. ਘੁਮਿਆਰਾਂ ਦਾ ਇਕ ਸੰਦ
**ਕਾਣਸ** / **ਕਾਣੰਤ** } ਇ. ਕਣਸ, ਅਲਕਤ
**ਕਾਣ ਮੰਨਣੀ**, ਮੁਹਾ. ਈਨ ਮੰਨਣਾ
**ਕਾਂਤ**, ਇ. ਲੰਮੇ ਬਾਂਸ ਨੂੰ ਲੱਗੀ ਦਾਤਰੀ; ਕਾਤਰ, ਕਾਂਢ
**ਕਾਂਤਾ**, ਇ. (ਬ. ਵ.) ਛੱਪਰ ਵਿਚ ਟੇਢੀ ਤਰ੍ਹਾਂ ਪਾਈਆਂ ਲਕੜ ਦੀਆਂ ਲੰਮੀਆਂ ਫਾਂਕਾਂ
**ਕਾਂਤੀ**, ਇ. ਕਾਂਤ

ਕਾ ਤੇ
ਕਾ ਤੇ } ਕ੍ਰਿ. ਵਿ. ਕਿਸ ਤੋਂ, ਕਿਸ ਕਰਕੇ

ਕਾ ਦੀ
ਕਾ ਧੀ } ਕ੍ਰਿ. ਵਿ. ਕਾਹਦੀ

**ਕਾਨ੍ਹੀ**, ਵਿ. ਪੁ. ਮੁਰਦੇ ਦੀ ਅਰਥੀ ਨੂੰ ਮੋਢਾ ਦੇਣ ਵਾਲਾ
**ਕਾਨ੍ਹੇ**, ਕ੍ਰਿ. ਵਿ. ਕਾਹ ਨੂੰ

ਕਾਂਬੜਾ
ਕਾਮੜਾ } ਪੁ. ਕਾਂਬ, ਜਾੜੂ

**ਕਾਮ**, ਪੁ. ਕੰਮ
**ਕਾਮਾ ਕਰੇਲੀ**, ਇ. ਕਾਂ ਕਰੇਲੀ
**ਕਾਮਾਂ ਰੋਲੀ**, ਇ. ਕਾਵਾਂ ਰੌਲੀ
**ਕਾਰਗਰੀ**, ਇ. ਕਾਰੀਗਰੀ
**ਕਾਰੰਧ**, ਪੁ. ਕਰੰਙ
**ਕਾਰਬਾਈ**, ਇ. ਕਾਰਵਾਈ
**ਕਾਰਿਆਂ ਬੰਨਾ**, ਵਿ. ਕਾਰਿਆਂ ਹੱਥਾ
**ਕਾਲਸ**, ਇ. ਕਾਲਖ
**ਕਾਲਿੰਗਆਰੀ**, ਇ. ਕਾਲ ਅੰਗਿਆਰੀ
**ਕਾਲੀ**, ਇ. ਜਮਨਾ ਨਦੀ
**ਕਾਲੀ ਗਾਂ**, ਇ. ਕਾਲੀ ਗਾਂ; ਗਰੀਬ ਤੇ ਬੇਹਦਾ ਬੰਦਾ
**ਕਾਲੋਂ**, ਇ. ਕਾਲਸ, ਕਾਲਖ
**ਕਾੜ ਚੋ ਕੇ**, ਕ੍ਰਿ. ਵਿ. ਕਾੜ ਕਾੜ
**ਕਿਉਂ ਜੋ**, ਅਵ. ਕਿਉਂ ਜੋ
**ਕਿਉਂਟਣਾ**, ਕ੍ਰਿ. ਸਕ. ਕੰਮ ਮੁਕਾਉਣਾ, ਕੰਮ ਨਿਬੇੜਨਾ
**ਕਿਉਂਦਣਾ**, ਕ੍ਰਿ. ਸਕ. ਕਿਉਂਟਣਾ
**ਕਿਆ**, ਅਵ. ਕੀ, ਕੀ ਹੈ
**ਕਿਆ ਕਰਾਇਆ**, ਵਿ. ਕੀਤਾ ਕੀਤਾ ਕਰਾਇਆ, ਕੰਤਰਿਆ
**ਕਿਆਂ ਦੇ**, ਪੜ. ਕਿਨ੍ਹਾਂ ਦੇ
**ਕਿਆਰ**, ਪੁ. ਕਿਆਰਾ
**ਕਿਆਰੇ ਭਰ ਮੀਂਹ ਪੈਣਾ**, ਮੁਹਾ. ਬਹੁਤ ਬਾਰਸ਼ ਹੋਣੀ
**ਕਿਸ ਕਾ**, ਪੜ. ਕਿਸ ਦਾ
**ਕਿਸੀ**, ਪੜ. ਕਿਸੇ, ਕੋਈ
**ਕਿਸੋ**, ਕ੍ਰਿ. ਵਿ. ਕਿਸ ਨੂੰ
**ਕਿਹ**, ਅਵ. ਕੀ
**ਕਿਹੜੀ ਸਮੇਂ**, ਕ੍ਰਿ. ਵਿ. ਕਿਹੜੇ ਸਮੇਂ ਦਾ
**ਕਿਹੜੇ ਬੇਲੇ ਦਾ**, ਕ੍ਰਿ. ਵਿ. ਕਿਹੜੇ ਵੇਲੇ ਦਾ
**ਕਿਹਾ**, ਕ੍ਰਿ. ਵਿ. ਕਿਉਂ, ਕਿਸ ਕਰਕੇ
**ਕਿਕੂੰ**, ਕ੍ਰਿ. ਵਿ. ਕੀਕਣ, ਕਿਸ ਤਰ੍ਹਾਂ
**ਕਿਚਔਣ**, ਇ. ਕਚਿਆਣ
**ਕਿਚਰ ਪਿਚਰ**, ਪੁ. ਨਿਕੜ ਸੁਕੜ, ਕੂੜ ਕਬਾੜ
**ਕਿਚਾਣ**, ਇ. ਕਚਿਆਣ

ਕਿ ਜਾਣੀ
ਕਿ ਜਾਣੀਏ } ਅਵ. ਕੀ ਜਾਣੀਏ

**ਕਿਣਸਣਾ**, ਪੁ. ਕੁੜ੍ਹਨਾ, ਸੜਣਾ
**ਕਿਣਨਾ**, ਕ੍ਰਿ. ਅਕ. ਕਿਰਨਾ, ਝੜ ਕੇ ਥੱਲੇ ਡਿਗਣਾ
**ਕਿਤਰ੍ਹਾਂ**, ਕ੍ਰਿ. ਵਿ. ਕਿਸ ਤਰ੍ਹਾਂ
**ਕਿੱਤਾ**, ਵਿ. ਕਿਤਨਾ, ਕਿੰਨਾ
**ਕਿਤੇ**, ਵਿ. ਕਿੱਤਾ

ਕਿੱਥਾ
ਕਿੱਥੀ } ਕ੍ਰਿ. ਵਿ. ਕਿਥੇ

**ਕਿੱਥੇ**, ਕ੍ਰਿ. ਵਿ. ਕਿਥੇ
**ਕਿਦੇ**, ਕ੍ਰਿ. ਵਿ. ਕਿੱਦਣ
**ਕਿਧਰੀ**, ਕ੍ਰਿ. ਵਿ. ਕਿਧਰੇ
**ਕਿਨਾਰਾ ਘਟਣਾ**, ਮੁਹਾ. ਕਿਨਾਰੇ ਹੋ ਜਾਣਾ, ਪਾਸੇ ਹਟ ਜਾਣਾ
**ਕਿੰਨੀ ਲਹੂਰੀਂ**, ਕ੍ਰਿ. ਵਿ. ਕਿੰਨੀ ਔਖਿਆਈ ਨਾਲ
**ਕਿਬੀ**, ਕ੍ਰਿ. ਵਿ. ਕਦੀ, ਕਦੇ
**ਕਿਮ**, ਕ੍ਰਿ. ਵਿ. ਕਿਵੇਂ
**ਕਿਮੇਂ**, ਕ੍ਰਿ. ਵਿ. ਕਿਵੇਂ
**ਕਿਮੇ ਓਮੇ**, ਕ੍ਰਿ. ਵਿ. ਊਵੇਂ ਕਿਵੇਂ
**ਕਿਮੇਂ ਕਿਮੇਂ** ਕ੍ਰਿ. ਵਿ. ਕਿਵੇਂ ਕਿਵੇਂ, ਜਿਵੇਂ ਕਿਵੇਂ
**ਕਿਮੇ ਜਿਮੇ**, ਕ੍ਰਿ. ਵਿ. ਜਿਵੇਂ ਕਿਵੇਂ
**ਕਿਰਸਾਂ**, ਇ. (ਬ. ਵ.) ਤਰਲੇ
**ਕਿਰਕ**, ਇ. ਕਰਕ, ਤਰਸ, ਦਰਦ (ਲਾ. ਕ੍ਰਿ. ਆਉਣਾ, ਕਰਨਾ)
**ਕਿਰਕ ਹੋਣੀ**, ਮੁਹਾ. ਤਰਸ ਆਉਣਾ
**ਕਿਰਿਆੜ**, ਪੁ. ਕਿਰਾੜ
**ਕਿਰੋਹ**, ਇ. ਮਲੀਹ, ਗੰਦੋ ਦਾ ਬੂਟਾ
**ਕਿਲਟਾ**, ਪੁ. ਟੋਕਰਾ, ਪਿੱਨ੍ਹ
**ਕਿਲਿਔਣਾ**, ਕ੍ਰਿ. ਸਕ. ਛੱਟਣਾ
**ਕਿਲੇਕਾਰ**, ਪੁ. ਹਲੇਕਾਰ
**ਕਿੜਾ**, ਪੁ. ਟੋਕਰਾ
**ਕੀ ਅੰਤ**, ਅਵ. ਕੋਈ ਅੰਤ ਨਹੀਂ
**ਕੀਕਨਾ**, ਵਿ. ਕਮੀਣਾ
**ਕੀਂਗਰਾ**, ਪੁ. ਕਿੰਗਰਾ
**ਕੀਚਰ**, ਪੁ. ਕਾਤੀ, ਛੁਰਾ
**ਕੀਚਰ ਬੀਚਰ**, ਪੁ. ਕੰਚ ਬੰਚ
**ਕੀਚਰ ਵਾਧਾ**, ਪੁ. ਕੀਚਰ ਵੀਚਰ
**ਕੀੜਾ ਖੋਟਾ ਹੋਣਾ**, ਮਹਾ. ਔਖੜੀ ਹੋਣਾ

**ਕੀਪੀ**, ਪੜ. ਕਿਪੀ
**ਕੀਨੂੰ**, ਕ੍ਰਿ. ਵਿ. ਕਿਨ੍ਹੂੰ, ਕਿਸ ਨੂੰ
**ਕੀਰਕੀ**, ਇ. ਡਾਲੀ, ਮੁਰਕੀ
**ਕੀਲ**, ਪੁ. ਕਿੱਲ
**ਕੀਲਾ**, ਪੁ. ਕਿੱਲਾ
**ਕੀਲਾ ਤਕੜਾ ਹੋਣਾ**, ਮੁਹਾ. ਕਿੱਲਾ ਮਜ਼ਬੂਤ ਹੋਣਾ
**ਕੀਲੀ**, ਇ. ਕਿੱਲੀ
**ਕੀਲੀ ਕਢਣੀ**, ਕ੍ਰਿ. ਸਕ. ਚਰਸ ਖਿੱਚਣ ਲਈ ਪੰਜਾਲੀ ਵਿਚ ਲਗੇ ਹੋਏ ਰੱਸੇ ਦੀ ਘੋੜੀ ਵਿਚ ਫਸੀ ਕੀਲੀ ਨੂੰ ਵਿਚੋਂ ਕਢਣਾ
**ਕੀਲੀ ਲੈਣੀ**, ਕ੍ਰਿ. ਸਕ. ਚਰਸ ਖਿੱਚਣ ਲਈ ਕੀਲੀ ਲਉਂ ਵਿਚ ਫਸਾਉਣਾ
**ਕੀਲੇ**, ਵਿ. ਇ. ਕੀਲੀ ਹੋਈ, ਕਾਬੂ ਆਈ ਹੋਈ
**ਕੀੜ**, ਪੁ. ਕੀੜੇ, ਕੀੜਿਆਂ ਦਾ ਸਮੂਹ
**ਕੀੜੂ**, ਵਿ. ਕੀੜੇ ਜੇਹਾ, ਮਾੜਾ; ਕੀੜੇ ਖਾਧਾ
**ਕੁਆਈ**, ਇ. ਅਕਵਾਈ
**ਕੁਆੜੀ**, ਇ. ਕੁਹਾੜੀ
**ਕੁਸ**, ਵਿ. ਕੁਝ, ਕੁਛ
**ਕੁਸ ਕੁਸ**, ਕ੍ਰਿ. ਵਿ. ਕੁਛ ਕੁਛ
**ਕੁਸੱਤੀ**, ਇ. ਕਪਟੀ, ਕਮੀਨਾ
**ਕੁਸ ਬ ਨੀ**, ਅਵ. ਕੁਝ ਵੀ ਨਹੀਂ
**ਕੁਸੂੰਬੀ**, ਇ. ਕੰਡਿਆਈ, ਕੰਡਿਆਰੀ
**ਕੁਸਬੋ**, ਇ. ਬਦਬੋ
**ਕੁਹਾੜੂ**, ਪੁ. ਕੁਹਾੜਾ
**ਕੁਹੋਣਾ**, ਕ੍ਰਿ. ਸਕ. ਕਹਾਉਣਾ
**ਕੁਕਣਾ**, ਕ੍ਰਿ. ਅਕ. ਕੁਰਲਾਉਣਾ
**ਕੁਕਲਾ**, ਪੁ. ਉਬਾਲ, ਖਿਆਲ, ਵਿਚਾਰ
**ਕੁਕੜੀ**, ਇ. ਮੱਕੀ ਦੀ ਛੱਲੀ
**ਕੁਕਾਹ**, ਪੁ. ਕੁਰਾਹ
**ਕੁਕਾਰ**, ਇ. ਕੂਕ ਪੁਕਾਰ, ਕਕਾਰਾ
**ਕੁਕੂ ਕੇਂਘੜੇ**, ਪੁ. (ਬ.ਵ.) ਰੀਠੇ ਵੀਰ ਜਨੇਤੀਆਂ ਦੀ ਖੇਡ ਵਿਚ ਪਾਣ ਵਾਲੀਆਂ ਲੀਕਾਂ (ਲਾ. ਕ੍ਰਿ. ਕੱਢਣਾ, ਫੇਰਨਾ, ਪਾਉਣਾ)
**ਕੁਖ ਪਾਟਣੀ**, ਮੁਹਾ. ਪਸ਼ੂ ਦਾ ਕਚਾ ਬੱਚਾ ਆ ਜਾਣਾ
**ਕੁਛੇ ਕੁਛ**, ਕ੍ਰਿ. ਵਿ. ਕੁਝ ਕੁਝ

**ਕੁਜ ਬ ਨੀ**
**ਕੁਜ਼ ਮ ਨੀ** } ਅਵ. ਕੁਝ ਵੀ ਨਹੀਂ

**ਕੁਜਰ** } ਪੁ.
**ਕੁਜਰੀ** } ਇ. ਦਲਾਰੇਹੀ, ਨਿਕੀ ਗਾਗਰ

**ਕੁੰਟ**, ਇ. ਕੂੰਟ

**ਕੁਟਸ**
**ਕੁਟਛ** } ਪੁ. ਕੁੱਟ

**ਕੁੱਟਫਤੀ**, ਇ. ਮਾਰ ਕੁਟਾਈ, ਕੁਟਾਪਾ

**ਕੁਟਣਾ ਛੇਤਣਾ**
**ਕੁਟਣਾ ਛੇ ਛਟ** } ਕ੍ਰਿ. ਸਕ. ਮਾਰਨਾ ਕੁਟਣਾ

**ਕੁੱਟੀ**, ਇ. ਚਾਰਾ, ਟੋਕਾ, ਕਤਰਾ (ਲਾ. ਕ੍ਰਿ. ਕਰਨੀ)
**ਕੁੰਠ**, ਇ. ਕੂੰਟ
**ਕੁਠਲਾ**, ਪੁ. ਮਿਟੀ ਦਾ ਕੁੰਭਾ
**ਕੁਠੇ**, ਕ੍ਰਿ. ਵਿ. ਗੁੱਠੇ
**ਕੁਢਰ**, ਵਿ. ਕੁੰਡ, ਕੁੰਢ
**ਕੁੰਢਣੀ**, ਇ. ਗੱਡੇ ਦੇ ਜੂਲੇ ਨੂੰ ਕੱਸ ਪਾਣ ਲਈ ਦੋਹੀਂ ਪਾਸੀਂ ਬੱਧੀ ਰੱਸੀ
**ਕੁਣਸਣਾ**, ਕ੍ਰਿ. ਅਕ. ਕੁਣਸ ਖਾਣਾ
**ਕੁੱਤੇ ਖਾਣੀ ਕਰਨੀ**, ਮੁਹਾ. ਕੁੱਤੇ ਦੇ ਠੀਕਰੇ ਪਾਣੀ ਪਿਆਲਣਾ, ਬੇਇਜ਼ਤੀ ਕਰਨਾ
**ਕੁੱਤੇ ਝਾਕੀ**, ਇ. ਕੁੱਤੇ ਵਾਲੀ ਝਾਕ, ਮੁਥਾਜੀ, ਗਰਜ਼
**ਕੁੱਤੇ ਭਕਾਈ ਕਰੋਣੀ**, ਮੁਹਾ. ਕੁੱਤੇ ਭਕਾਈ ਕਰਾਉਣਾ
**ਕੁਤੇੜ**, ਪੁ. ਕੁਤੀੜ
**ਕੁਥੱਥਪੁਣਾ**, ਪੁ. ਕਮਲਾਪਣ, ਕਮਲਪੁਣਾ
**ਕੁਥੱਬੀ**, ਇ. ਝੱਲੀ, ਪਾਗਲ, ਕਮਲੀ
**ਕਿਥੀ**, ਕ੍ਰਿ. ਵਿ. ਕਿੱਥੋਂ
**ਕਿਥੇ**, ਕ੍ਰਿ. ਵਿ. ਕਿੱਥੇ
**ਕੁਥੋਂ**, ਇ. ਕੁਥਾਂ

**ਕੁਦਾੜਾ** } ਪੁ.
**ਕੁਦਾੜੀ** } ਇ. ਛਾਲ ਛੜੱਪਾ

**ਕੁਦਾੜੀ ਮਾਰਣੀ**, ਕ੍ਰਿ. ਸਕ. ਛਾਲ ਮਾਰਨਾ, ਛੜੱਪਾ ਮਾਰਨਾ
**ਕੁੰਨਸ**, ਇ. ਕੁਣਸ
**ਕੁਨਸਲ**, ਵਿ. ਭੈੜੀ ਨਸਲ ਵਾਲਾ, ਬੇਹੂਦਾ, ਹਰਾਮੀ
**ਕੁੰਨਕ**, ਵਿ. ਰੂਪ ਕਰੀਤਾ, ਮਰਲਾ
**ਕੁਨੈੜੀ**, ਇ. ਕੌਲ੍ਹਾ, ਕੰਪਾੜਾ
**ਕੁਬੱਤੀ**, ਇ. ਕੁਵੱਤੀ
**ਕੁੰਬਲ**, ਇ. ਕਰੂਬਲ
ਵਿ. ਕੋਮਲ
**ਕੁਬੇਲਾ**, ਪੁ. ਕਵੇਲਾ

**ਕੁੰਭਾਲ**, ਪੁ. ਕੰਭਲ
**ਕੁਮਲ**, ਵਿ. ਕੁੰਭਲ
**ਕੁਮ੍ਹਾਰ**, ਪੁ. ਘੁਮਾਰ
**ਕੁਮਾਰਾ**, ਵਿ. ਕੰਵਾਰਾ
**ਕੁਮ੍ਹਾਰੀ**, ਵਿ. ਘੁਮਾਰੀ
**ਕੁਮ੍ਹਾਰੀ ਕਾਰਮੀ ਗਧੇ ਤੇ ਨਹੀਂ ਚੜ੍ਹਦੀ** } ਅਖੌ. ਕੁਮ੍ਹਾਰੀ ਕਹਿਣ ਤੇ ਗਧੇ ਉਤੇ ਨਹੀਂ ਚੜ੍ਹਦੀ
**ਕੁਰਬਲ**, ਵਿ. ਤੜਫਣ ਜਾਂ ਤੜਫਣੀ
**ਕੁਰਲਣਾ**, ਕ੍ਰਿ. ਸਕ. ਕਰੰਗਣਾ
**ਕੁਰਝਿਆ**, ਕ੍ਰਿ. ਵਿ. ਸੜਿਆ ਭੁੱਜਿਆ
**ਕੁਰਝੀ**, ਵਿ. ਰੁੜ੍ਹੀ
**ਕੁਰੇਲਣਾ**
**ਕੁਰੇਲਾ ਦੇਣਾ** } ਕ੍ਰਿ. ਸਕ. ਕਰੰਲਣਾ, ਕਰੇਲਾ ਦੇਣਾ
**ਕੁਰੇਲਾ**, ਪੁ. ਕਰੇਲਾ
**ਕੁਲਜਲਾ**, ਕ੍ਰਿ. ਸਕ. ਕੁਲੰਜਣਾ
**ਕੁਲੰਠ**, ਵਿ. ਕੰਲੰਕ (ਕਾਲ੍ਹਾ ਵਰਗਾ ਜਿਹਾ ਜਾਂਦਾ ਹੈ)
**ਕੁਲੰਠ ਮਾਂਗੇਆਲੀਆ**, ਵਿ. ਮੂਰਖ, ਭੋੜਾ
**ਕਲੂਲੀ**, ਵਿ. ਕੁਰਲੀ
**ਕੁਲਾ ਰੀਤ**, ਵਿ. ਕੁਲ ਦੀ ਰੀਤ
**ਕੁੜਮੀ ਜੰਮੀ**, ਕ੍ਰਿ. ਵਿ. ਸਹੁਰੀਂ ਤੇ ਪਿਓਕੀਂ
**ਕੁੜਮੇਟਾ**, ਪੁ. ਕੁੜਮ ਦਾ ਪੁੱਤਰ
**ਕੁੜ੍ਹਾਕਾ**, ਵਿ. ਕੋੜਾ ਤੇ ਕਸੈਲਾ
**ਕੂਹਣਾ**, ਵਿ. ਕੋਝਾ, ਭੈੜਾ
**ਕੂਹਣੀ ਭੰਨ**, ਵਿ. ਬਣਦੇ ਕੰਮ ਵਿਚ ਰੋੜਾ ਅਟਕਾਉਣ ਵਾਲਾ, ਆਪੇ ਬਣਿਆ ਚੌਧਰੀ
**ਕੂਹਣੀਮਾਰ**, ਵਿ. ਕੂਹਣੀ ਭੰਨ
**ਕ ਹ ਨੀ**, ਅਵ. ਕੁਝ ਨਹੀਂ
**ਕੂਹਰ**, ਪੁ. ਕੂਹਰ
**ਕੂੰਗਾਰਾ**, ਪੁ. ਪੁੰਗਰਾ, ਬੂਟਾ
**ਕੂੰਗੜਨਾ**, ਕ੍ਰਿ. ਅਕ. ਸੁੰਗੜਨਾ
**ਕੂੰਗੀ**, ਵਿ. ਕਾਂਗਿਆਰੀ
**ਕੂਚਗਰ**, ਪੁ. ਕੂਜ਼ਗਰ
**ਕੂੰਜੀ**, ਵਿ. ਕੰਜੀ
**ਕੂੰਟ**, ਵਿ. ਕੂੰਟ
**ਕਟੇ**, ਕ੍ਰਿ. ਵਿ. ਕੰਟ
**ਕੂੰਠ**, ਵਿ. ਖੁੰਠ, ਗੰਠ
**ਕੂੰਠੇ**, ਕ੍ਰਿ. ਵਿ. ਗੁੰਠੇ
**ਕੂੰਡ**, ਪੁ. ਕੂੰਡ

**ਕੂੰਡਾ ਕਰਨਾ**, ਮੁਹਾ. ਛੁੱਟੀ ਕਰਨਾ, ਖਿੰਡਾਉਣਾ; ਗੁਤਾਵਾ ਕਰਨਾ
**ਕੂੰਨਾ**, ਵਿ. ਲਾਉ, ਥੀਬਾ, ਰੁਪੀੜਾ; ਪੁ. ਕੁਹਨੀ
**ਕਰਾ**, ਪੁ. ਕੁੰਗਰਾ
**ਕੇ**, ਅਵ. ਕੀ
**ਕੇਉਟਣਾ**, ਪੁ. ਕਿਉਂਟਣਾ
**ਕੇ ਆ**, ਅਵ. ਕੀ ਹੈ
**ਕੇ ਐ**, ਅਵ. ਕੇ ਆ
**ਕੇਈ**, ਵਿ. ਕਈ
**ਕੇਹ**, ਅਵ. ਕੀਹ, ਕੀ
**ਕੇਡ**, ਵਿ. ਕਿੱਡਾ
**ਕੇਡ ਜੇਡ**, ਪੁ. ਕਿੱਡਾ ਜਿੱਡਾ
**'ਕੇਰਾਂ**, ਕ੍ਰਿ. ਵਿ. ਇਕੇਰਾਂ
**ਕੇਰਾਂ ਕੇਰਾਂ**, ਕ੍ਰਿ. ਵਿ. ਇੱਕ ਇੱਕ ਵਾਰ
**ਕੇਲਾ**, ਵਿ. ਇਕੱਲਾ
**ਕੇੜਾ**, ਪੁ. ਗੇੜਾ, ਮੋੜਾ
**ਕੇੜੀ**, ਵਿ. ਕੇੜਾ ਦਿੱਤੀ ਹੋਈ, ਵੱਟ ਚਾੜ੍ਹੀ ਹਈ
**ਕੈ**, ਵਿ. ਕਿਨ੍ਹੇ, ਕਿਤਨੇ
**ਕੈਸੇ**, ਅਵ. ਕਿਵੇਂ
**ਕੈਸੇ**, ਅਵ. ਕੈਸੇ
**ਕੈਹਗਲ**, ਵਿ. ਕਹਿਗਲ
**ਕੈਹਣੇ ਕਾ**, ਵਿ. ਕਹਿਣ ਵਾਲਾ
**ਕੈ ਜਾਣੇ**, ਅਵ. ਕੀ ਜਾਣੀਏ
**ਕੈਨਾਂ**, ਵਿ. ਕਿੰਨਾ
**ਕੈ ਨੀ**, ਅਵ. ਕਿਸੇ ਨਹੀਂ
**ਕੈਨ੍ਹੂੰ**, ਪੜ. ਕਿਨ੍ਹੂੰ
**ਕੈ ਨੇਂ**, ਪੜ. ਕਿਸ ਨੇ
**ਕੈ ਨੇ**, ਕ੍ਰਿ. ਵਿ. ਕਿਨ੍ਹੂੰ, ਕਿਸ ਨੂੰ
**ਕੈਮਾ**, ਵਿ. ਕੈਦਾਂ, ਕਿੰਨਵਾ
**ਕੈਲ**, ਵਿ. ਬੇਰੀ ਦੀ ਨਵੀਂ ਨੈਮੀਂ ਕਰੂੰਬਲ; ਅੰਬਾਲੀ ਕੁੜੀ; ਮਹੂੰ ਦੀ ਚੰਦਲ
**ਕੈਲੀ ਗਾਂ**, ਵਿ. ਕਾਲੀ ਗਾਂ, ਕਪਿਲਾ ਗਊ
**ਕੈੜਾ**, ਵਿ. ਕਰੜਾ
**ਕੈੜਾ ਕਰਨਾ**, ਮੁਹਾ. ਵੱਟ ਚਾੜ੍ਹਨਾ; ਤਾਕੀਦ ਕਰਨਾ
**ਕੋਇ**, ਪੜ. ਕਈ, ਕਾਇਨ
**ਕੋਇਲੀ**, ਵਿ. ਰੱਕੀ ਦੀ ਮਾਲਸੀ ਵਿੱਚ ਲੱਗੇ ਦਾ ਫੁੱਲ
**ਕੋਈ ਅੰਤ ਨੀ**, ਅਵ. ਕੀ ਅੰਤ
**ਕੋਈ ਸਰ ਨੀ**, ਅਵ. ਕੋਈ ਅੰਤ ਨੀ
**ਕੋਸਟ**, ਵਿ. ਕੋਸ਼ਿਸ਼ (ਲਾ. ਕ੍ਰਿ. ਕਰਨਾ)
**ਕੋਹ**, ਪੁ. ਲੋਥ, ਜ਼ਖਮ, ਭਾਰਾ

**ਕੋਹਣ**, ਵਿ. ਬੇਸ਼ਰਮ (ਲਾ. ਕ੍ਰਿ. ਕਰਨੀ)

**ਕੌਹਰ**, ਪੁ. ਕਹਿਰ

**ਕੋਕਰੀ**, ਵਿ. ਕੋਕਲਾ

**ਕੋਕਰੂ**, ਪੁ. ਕੋਕਲ; ਕੋਲ ਦੀ ਕਰੂੰਬਲ

**ਕੋਮ**, ਇ. ਕੌਮ

**ਕੋਮੀ**, ਵਿ. ਕੌਮੀ

**ਕੋਰਾ**, ਪੁ. ਕੋਰਾ ਖੱਦਰ; ਕੋਰਾ ਖੱਦਰ ਜੋ ਰੋਟੀ ਖਿਲਾਉਣ ਸਮੇਂ ਮੰਜੇ ਹੇਠ ਵਿਛਾਉਂਦੇ ਹਨ

**ਕੋਲੇ**, ਕ੍ਰਿ. ਵਿ. ਨੇੜੇ, ਕੋਲ

**ਕੋੜ**, ਪੁ. ਕੋੜ੍ਹ, ਕੋਹੜ

**ਕੋੜ ਕਿਰਲਾ**, ਪੁ. ਕੋੜ੍ਹ (ਕੋਹੜ) ਕਿਰਲਾ

**ਕੋੜ੍ਹਨ**, ਇ. ਕੋੜ੍ਹੀ ਦਾ ਇਸਤ੍ਰੀ ਲਿੰਗ ਰੂਪ

**ਕੋੜ੍ਹੂਆ**, ਪੁ. ਉੱਪਰ ਦਾ ਬਾਂਸ ਦਾ ਤੰਡਾ

**ਕੋੜਾ**, ਵਿ. ਕੌੜਾ

**ਕੋ**, ਪੜ. ਕੌਣ, ਕਉਣ

**ਕੌ**, ਪੁ. ਗਲੇ ਦਾ ਕਾਂ

**ਕੌ ਗਲ**, ਕ੍ਰਿ. ਵਿ. ਕਦ ਤੀਕ, ਕਿੰਨਾ ਚਿਰ ਤੱਕ

**ਕੌਡੀ ਬਾਡੀ**, ਇ. ਕੋਡ ਕਬੱਡੀ, ਕਪੱਡੀ

**ਕੌਡਾ ਚਿੱਤ ਹੋਣਾ**, ਮੁਹਾ. ਖਾਤਮਾ ਹੋਣਾ, ਨਾਸ਼ ਹੋਣਾ

**ਕੌਡਾ ਚਿਤ ਕਰਨਾ**, ਮੁਹਾ. ਖਤਮ ਕਰਨਾ, ਖੇਂਗਾ ਫੂੱਕਣਾ

**ਕੌਡੀ ਹੋਣੀ**, ਮੁਹਾ. ਦਿਲ ਦੀ ਕੋਡਾ ਦਾ ਹੇਠ ਉਪਰ ਹੋ ਜਾਣਾ

**ਕੌਡੀ ਕਰਨੀ**, ਮੁਹਾ. ਹੇਠਾਂ ਉੱਪਰ ਹੋਣੀ ਦਿਲ ਦੀ ਕੌਡੀ ਨੂੰ ਥਾਂ ਸਿਰ ਕਰ ਦੇਣਾ

**ਕੌਡੀ ਖੇਲਣਾ**, ਮੁਹਾ. ਜੂਆ ਖੇਲ੍ਹਣਾ

**ਕੌਡੀ ਚਲੈਣੀ**, ਮੁਹਾ. ਮਾਂਦਰੀਆਂ ਦਾ ਸੱਪ ਕੀਲਣ ਲਈ ਕਾਲੇ ਨੂੰ ਕੌਡੀ ਬੰਨ੍ਹਕੇ ਸੁਟਣਾ

**ਕੌਡੂ** ਵਿ. ਕੌਡੀਆਂ ਜੇਹੀਆਂ ਅੱਖਾਂ ਵਾਲਾ, ਕੋਲਤ

**ਕੌਡੇ**, ਪੁ. (ਬ.ਵ.) ਮੋਟੇ ਡੇਲੇ, ਮੋਟੀਆਂ ਅੱਖਾਂ

**ਕੌਣੀ** ਇ. ਕਾਉਣੀ, ਕਾਂ ਦੀ ਮਦੀਨ

**ਕੌਤਕੀ**, ਵਿ. ਕਲਾਕਾਰ, ਸਿਆਣਾ, ਹੁਨਰੀ

**ਕੌ ਘਾ**, ਪੜ. ਕਿੰਨਵਾਂ, ਕਿਹੜਾ

**ਕੌਪ**, ਪੁ. ਕੋਪ

**ਕੌਂਦ**, ਪੁ. ਕੋਦ

**ਕੌਰ** ਪੁ. ਬਰਕੀ, ਗਰਾਹੀ

**ਕੌਲਨ**, ਕ੍ਰਿ. ਵਿ. ਕਦ ਤੋਂਕਰ

**ਕੌਲਾ**, ਪੁ. ਵੱਡਾ ਕੋਲ

**ਕੌਲੀਂ ਕੌਧੀਂ ਫਿਰਨਾ**, ਮੁਹਾ. ਬੇਮਤਲਬ ਇਧਰ ਉਧਰ ਲੋਕਾਂ ਦੇ ਘਰੀਂ ਫਿਰਦੇ ਰਹਿਣਾ

**ਕੌਲੇ**, ਕ੍ਰਿ. ਵਿ. ਕੋਲੋ ਨਾਲ, ਨੌਕਰੇ, ਬੂਹੇ ਨਾਲ

**ਕੌੜ ਕਬੱਡੀ** ਇ. ਕੋਡ ਕਬੱਡੀ

**ਕੌੜਨਾ**, ਕ੍ਰਿ. ਅਕ. ਗੁੱਸੇ ਹੋਣਾ, ਭਲਾ ਬੁਰਾ ਕਹਿਣਾ, ਮਾਰਨ ਨੂੰ ਪੈਣਾ

**ਕੌੜੀ**, ਵਿ. ਕੋੜ

**ਕੌੜੀ ਬਾਡੀ**, ਇ. ਕੋਡੀ ਬਾਡੀ

## ਖ

**ਖਈ ਰੋਗ**, ਪੁ. ਦਮਾ

**ਖਸਕਾਸੀ**, ਵਿ. ਖਸਖਾਸੀ

**ਖਸਖਸੀ**, ਵਿ. ਖਸਖਾਸੀ

**ਖਸਰ**. ਇ. ਖਸਰਾ

**ਖਸਰ ਖਸਰ ਕਰਨਾ**, ਕ੍ਰਿ. ਸਕ. ਖਾਜ ਕਰਨੀ, ਰਗੜਨਾ

**ਖੱਸਰ**, ਵਿ. ਖੱਸੀ, ਨਾਮਰਦ, ਖੁਸਰਾ

**ਖਸਰ ਖੋਲ੍ਹਣਾ**, ਕ੍ਰਿ. ਵਿ. ਘੜੀ ਮੁੜੀ ਕੋਈ ਚੀਜ਼ ਮੰਗਾ ਕੇ ਅਕਾਉਣਾ

**ਖਸਾ ਖਸ**, ਕ੍ਰਿ. ਵਿ. ਛੇਤੀ ਛੇਤੀ, ਦਬਾ ਦਬ

**ਖਸੀਏ ਪੈਣੇ**, ਮੁਹਾ. ਖਾਰ ਪੈਣੀ, ਦਿਲ ਖਟਕਣਾ

**ਖੱਸੀ ਪਤਨਾਲਾ (ਪਨਾਲਾ)**, ਪੁ. ਕੰਧ ਵਿਚ ਦਾ ਪਰਨਾਲਾ; ਇਸਤਰੀ ਦਾ ਗੁਪਤ ਅੰਗ

**ਖਸੋਟਣਾ**, ਕ੍ਰਿ. ਸਕ. ਖੋਹਣਾ, ਲੁਟਣਾ, ਲੁਟ ਖਸੁਟ ਕਰਨਾ

**ਖਹਾ ਖਹੀ**, ਇ. ਵੈਰ ਵਿਰੋਧ, ਲਾਗ ਡਾਟ

**ਖਹਿਕੇ**, ਕ੍ਰਿ. ਵਿ. ਖਹਿ ਕੇ

**ਖਹਿ ਖਹਾਈ**, ਇ. ਖਹਾ ਖਹੀ

**ਖਹਿਖੜ ਖਭੜਾ**, ਪੁ. ਲੜਾਈ ਫਸਾਦ

**ਖੱਖ**, ਇ. ਖੇਹ, ਧੂੜ, ਘਨੇਰੀ

**ਖੱਖ ਉਡਣੀ**, ਮੁਹਾ. ਖੇਹ ਉਡਣੀ, ਬੇਇੱਜ਼ਤੀ ਹੋਣਾ

**ਖੱਖ ਪੈਣੀ**, ਮੁਹਾ. ਰੌਲਾ ਪੈਣਾ; ਝਗੜਾ ਹੋਣਾ

**ਖੱਖ ਪੌਣੀ**, ਮੁਹਾ. ਝਗੜਾ ਪਾਉਣਾ, ਬੇਇੱਜ਼ਤੀ ਕਰਨਾ

**ਖੰਗਰ**, ਪੁ. ਖਿੰਗਰ

**ਖੰਗਰੀ**, ਵਿ. ਤਿੱਖੀ ਤੇ ਨਿੱਕੀ ਪਥਰੀ; ਮਨੂਰ

**ਖਗਾ**, ਪੁ. ਪਲਾਹ ਜਾਂ ਸਰੀਂਹ ਦੀ ਫਲੀ

**ਖੰਘਲ ਹੋਣਾ**, ਮੁਹਾ. ਤੰਗ ਜਾਂ ਦੁਖੀ ਹੋਣਾ, ਔਖਾ ਹੋਣਾ; ਘਰ ਵਿਚ ਕੁਝ ਨਾ ਰਹਿਣਾ, ਮਾਇਕ ਤੌਰ ਤੇ ਥੋੜਾ ਹੋ ਜਾਣਾ

**ਖੰਘਲ ਕਰਨਾ**, ਮੁਹਾ. ਘਰ ਵਿਚ ਕੌਡਾ ਨਾ ਛੱਡਣਾ, ਮਲੰਗ ਕਰ ਦੇਣਾ, ਮਾਇਕ ਤੌਰ ਤੇ ਮੰਦਾ ਕਰ ਦੇਣਾ

**ਖੰਘਲੂ**, ਵਿ. ਜਿਸ ਨੂੰ ਬਹੁਤ ਖੰਘ ਆਵੇ

**ਖੰਘਾਲ**, ਪੁ. ਹੰਗਾਲ (ਲਾ. ਕ੍ਰਿ. ਪਾਉਣਾ)

**ਖੰਘਾਲਣਾ**, ਕ੍ਰਿ. ਸਕ. ਹੰਗਾਲਣਾ

**ਖਚਰਵਿੱਦੀ**, ਮੁਹਾ. ਚਲਾਕੀ, ਹੁੱਜਤ, ਫਰੇਬ (ਲਾ. ਕ੍ਰਿ. ਕਰਨਾ)

**ਖੜਕੀਲੀ**, ਵਿ. ਖੜਕਣ ਵਾਲੀ, ਜੋ ਖੜਕਦੀ ਰਹੇ

**ਖੜਕੌਣਾ**, ਕ੍ਰਿ. ਸਕ. ਖੜਕਾਉਣਾ, ਕੁੱਟਣਾ

**ਖੜਦੁੰਬ**, ਪੁ. ਫਸਾਦ, ਝਗੜਾ, ਰੌਲਾ, ਠੱਸ ਭੱਜ

**ਖੜਦੁੰਬ ਕਰਨਾ**, ਮੁਹਾ. ਨੱਸਣੇ ਭੱਜਣੇ ਰੌਲਾ ਪਾਉਣਾ

**ਖੜਦੁੰਬਾ**
**ਖੜਦੁੰਮਾ** } ਵਿ. ਫਸਾਦੀ, ਰੌਲੇਹੱਥਾ, ਝਗੜਾਲੂ

**ਖੜਦੂ**, ਪੁ. ਖੇਹੂ, ਖਮੋਚੀ, ਸ਼ੋਰ, ਰੌਲਾ

**ਖੜਦੂ ਪੁੱਟਣਾ**, ਮੁਹਾ. ਰੌਲਾ ਪਾਉਣਾ

**ਖੜਬੱਟਾ**, ਪੁ. ਅਣਤੱਲਿਆ ਮਿਲਿਆ ਪੱਥਰ

**ਖੜਮਾ**, ਵਿ. ਖੜ੍ਹਵਾਂ

**ਖੜ੍ਹਿਆ ਚੜ੍ਹਿਆ**, ਵਿ. ਤਿਆਰ ਬਰ ਤਿਆਰ, ਸਵਾਰ

**ਖੜੀ ਓ ਖੜੀ**, ਕ੍ਰਿ. ਖੜੀ ਖਲੋਤੀ

**ਖੜੀਆ**, ਪੁ. ਜੋ ਪਾਸੀ ਮੱਥੇ ਉਤੇ ਪਾਇਆ ਥੈਲਾ

**ਖੜੀ ਮਾਲ੍ਹੀ ਜਿਤਣੀ**, ਮੁਹਾ. ਬਿਨਾਂ ਕੰਮ ਕਰਨ ਤੋਂ ਇਵਜ਼ਾਨਾ ਲੈ ਲੈਣਾ, ਬਿਨਾ ਖੁਲਣ ਤੋਂ ਤੁਲਵਾਈ ਲੈਣੀ

**ਖੜੋਮਣਾ**, ਕ੍ਰਿ. ਅਕ. ਖੜੋਣਾ, ਖਲੋਣਾ

**ਖਾਊਂ ਜਾਰ**, ਪੁ. ਖਾਊ ਯਾਰ

**ਖਾਹਾ**, ਪੁ. ਝਾਹਾ, ਝਾੜ ਰੂਹਾ, ਕੰਡਿਆਲਾ

**ਖਾਖ**, ਵਿ. ਖਾਕ

**ਖਾਖੜ**, ਵਿ. ਰੱਲੀਆਂ ਗੱਲ੍ਹਾਂ ਵਾਲਾ, ਚੌੜੇ ਮੂੰਹ ਵਾਲਾ

**ਖਾਖੜ ਫਟਣੇ**, ਮੁਹਾ. ਗੱਲ੍ਹਾਂ ਫੁੱਲਣੀਆਂ, ਬਹੁਤਾ ਬੋਲਣਾ, ਰੱਪਾ ਹੋਣਾ

**ਖਾਖਾਂ ਖੋਲੀਆਂ ਹੋਣੀਆਂ**, ਮੁਹਾ. ਗੱਲ੍ਹਾਂ ਫੁੱਲਣੀਆਂ

**ਖਾਖਾਂ ਖੋਲੀਆਂ ਕਰਨੀਆਂ**, ਮੁਹਾ. ਗੱਲ੍ਹਾਂ ਫੁਲਾਉਣੀਆਂ

**ਖਾਖੀ ਚੁੰਨ ਨੂੰ ਪਲੇਣਾ**, ਮੁਹਾ. ਬਹੁਤ ਤੰਗ ਕਰਨਾ, ਬੇਇੱਜ਼ਤੀ ਕਰਨਾ, ਮਿੱਟੀ ਵਿਚ ਰੋਲਣਾ

**ਖਾਂਚੀ**, ਵਿ. ਖੰਡ ਬਣਾਉਣ ਦੀ ਥਾਂ, ਖੰਡ ਬਣਾਉਣ ਦੀ ਕੋਠੜੀ

**ਖਾਂਚੀ ਪੌਣੀ**, ਮੁਹਾ. ਖੰਡ ਬਣਾਉਣ ਲਈ ਸੀਰੇ ਤੇ ਖੰਡ ਨੂੰ ਵੱਖ ਵੱਖ ਕਰਨਾ, ਖਾਂਚੀ ਲਾਉਣਾ

**ਖਾਡੀ**, ਇ. ਖੱਡ

**ਖਾਣਾ ਦੜਕੌਣਾ**, ਮੁਹਾ. ਖਾਣਾ ਤੇ ਝੱਪਣਾ, ਖਾਣਾ ਝੋ ਨਿੰਦਣਾ

**ਖਾਣੀ ਖਾਣੀ**, ਮੁਹਾ. ਬੇਸ਼ਰਮੀ ਦਾ ਖਾਣਾ

**ਖ ਣੇ ਕਾ**, ਵਿ. ਖਾਣ ਵਾਲਾ, ਖਾਣ ਦਾ

**ਖਾਤਰਾਂ**, ਪੁ. ਖਾਤਰ ਦਾ ਬਹੁਵਚਨ ਆਦਰ, ਸਤਿਕਾਰ, ਸੇਵਾ (ਲਾ. ਕ੍ਰਿ. ਹੋਣਾ, ਕਰਨਾ, ਕਰਾਉਣਾ)

**ਖਾਬੜਾ**, ਵਿ. ਖੁਰਦਰਾ, ਉੱਚਾ ਨੀਵਾਂ

**ਖਾਬੜਨਾ**, ਕ੍ਰਿ. ਅਕ. ਖਹਿਬੜਨਾ

**ਖਾਂਭੀ**, ਪੁ. ਚਰਸੇ ਦੇ ਬਲਦ ਹਿੱਕਣ ਵਾਲਾ

**ਖਾਮਣਾ**, ਕ੍ਰਿ. ਸਕ. ਬੰਦ ਕਰਨਾ, ਭਾਫ ਨਾ ਨਿਕਲਣ ਦੇਣਾ, ਭਾਂਡੇ ਦਾ ਉਪਰੋਂ ਮੂੰਹ ਮੁੰਦਣਾ

**ਖਾਰੀ**, ਇ. ਟੋਕਰੀ

**ਖਾਰੀ ਉਤਰਨੀ**, ਕ੍ਰਿ. ਅਕ. ਖੂਹ ਦਾ ਪਾਣੀ ਸੁੱਕ ਜਾਣਾ

**ਖਾਰੀ ਚੜ੍ਹਨੀ**, ਮੁਹਾ. ਖੂਹ ਉੱਛਲ ਹੋ ਕੇ ਪਾਣੀ ਚੜ੍ਹਨਾ

**ਖਾਰੀ ਫਟਣੀ**, ਮੁਹਾ. ਚਸ਼ਮਾ ਛੁੱਟਣਾ, ਖੂਹ ਵਿਚ ਉਬੁੱਲ ਆਉਣਾ

**ਖਾਰੇ ਬਦਲਣਾ**, ਮੁਹਾ. ਵਿਆਹ ਸਮੇਂ ਮੁੰਡੇ ਦੇ ਖਾਰੇ ਤੇ ਕੁੜੀ ਅਤੇ ਕੁੜੀ ਦੇ ਖਾਰੇ ਉੱਤੇ ਮੁੰਡੇ ਦਾ ਬੈਠਣਾ, ਵਿਆਹ ਹੋਣਾ

**ਖਾਲ ਮਾਂਜਣਾ**, ਮੁਹਾ. ਖਾਲ ਜਾਂ ਖਾੜ ਨੂੰ ਸਾਫ਼ ਕਰਨਾ (ਘਾਹ ਆਦਿ ਕੱਢਕੇ)

**ਖਾਲਾ**, ਪੁ. ਖਾਲ

**ਖਾਣਾ**, ਪੁ. (ਬ. ਵ.) ਖਾਣਾਂ, ਖਾਣ, ਰੋੜ ਨਿਕਲਣ ਦਾ ਟੋਇਆ, ਮਿੱਟੀ ਪੱਟਣ ਦੇ ਟੋਏ

**ਖਿਸਆਣਾ** ਕ੍ਰਿ. ਅਕ. ਛਿੱਥੇ ਪੈਣਾ, ਗੁੱਸੇ ਹੋਣਾ

**ਖਿਸਕੂ**, ਪੁ. ਲੱਕ ਦੇ ਦੁਆਲੇ ਭਰਾੜੀ ਵਾਂਗ ਬੰਨ੍ਹੀ ਲੰਗੋਟੀ

**ਖਿਸਕੌ**, ਵਿ. ਖਿਸਕਣ ਵਾਲੀ, ਖੁਲ੍ਹ ਜਾਣ ਵਾਲੀ (ਗੰਢ ਆਦਿ)

**ਖਿਚ ਪਤਾਣ**, ਵਿ. ਲੋਭ ਲਾਲਚ, ਜ਼ੋਰ

**ਖਿਡ**, ਵਿ. ਖਿਡਣ ਦਾ ਭਾਵ ਜੋ ਵਿਚ ਜਾਣ ਦੀ ਵਾਗੀ

**ਖਿੱਦ**, ਵਿ. ਫਸੀ, ਰੋੜੀ, ਚੀਮ

**ਖਿੰਡਾਹਰ**, ਪੁ. ਖਿੰਡਾਰ

**ਖਿੰਡਾਹਰ ਖਿੰਡਣਾ**, ਮੁਹਾ. ਖਿੰਡਾਰ ਖਿੰਡਣਾ

**ਖਿੰਡਾਹਰ ਖਿੰਡੌਣਾ**, ਮੁਹਾ. ਖਿੰਡਾਰ ਖਿੰਡਾਉਣਾ

**ਖਿਣੀ ਖਿਣੀ**, ਵਿ. ਖਿੰਡੀ ਪੁੰਡੀ

**ਖਿੱਤੀ**, ਇ. ਤਾਰੀਆਂ ਜੋ ਕੱਠ ਕੱਠੇ ਕਰਕੇ ਬਣਾਈ ਗਈ

**ਖਿੱਤੀ ਚੌਣੀ**, ਮੁਹਾ. ਕੰਡੇ ਕੌਡਣੇ, ਮੋਹਰੀ ਲਾਉਣਾ, ਸ਼ੁਰੂ ਕਰਨਾ

**ਖਿਧੋਲਾ**, ਇ. ਲੇਫ, ਗੋਦੜੀ, ਖੰਧੋਲਾ

**ਖਿਧੋਲੀ**, ਇ. ਖੰਧੋਲੀ

**ਖਿਰਕ**, ਵਿ. ਖਾਜ, ਖੁਰਕ

**ਖਿਲਾਵੀ**, ਵਿ. ਖਿਡਾਵੀ

**ਖਿੜਕ**, ਪੁ. ਫਾਟਕ, ਤਖਤਾ

**ਖਿੜਕਾ**, ਪੁ. ਤਖਤਾ, ਫਾਟਕ, ਖਿੜਕ

**ਖਿੜੌਣਾ**, ਕ੍ਰਿ. ਸਕ. ਖਿੜਾਉਣਾ

**ਖੀਸ**, ਵਿ. ਤਰਖਾਣਾਂ ਦਾ ਇਕ ਸੰਦ ਜਿਸ ਨਾਲ ਇਕੋ

**ਖੇਹ ਚੜ੍ਹਨੀ**, ਮੁਹਾ. ਅਸਮਾਨ ਗਰਦ ਨਾਲ ਭਰ ਜਾਣਾ, ਨਾਸਾਂ ਰਾਹੀਂ ਮਿੱਟੀ ਦਿਮਾਗ਼ ਵਿਚ ਜਾਣੀ

**ਖੇਖਨ ਲੈਣੇ**, ਮੁਹਾ. ਖੇਖਣ ਕਰਨੇ

**ਖੇਚਲ ਖਭਲ**, ਇ. ਖੇਚਲ, ਉਰੇਚ

**ਖੇਚਲਾ**, ਇ. ਖੇਚਲ

**ਖੇਚਲੇ**
**ਖੇਚਲੋ** } ਇ. ਖੇਚਲ, ਤਕਲੀਫ਼

**ਖੇਡ ਤੇ ਚੜ੍ਹਨਾ**, ਮੁਹਾ. 'ਸੌਂਚੀ ਪੱਕੀ' ਨਾਵੀਂ ਦੀ ਖੇਡ ਕਰਨ ਲਈ ਮੈਦਾਨ ਵਿਚ ਆਉਣਾ

**ਖੇਡ ਪੌਣੀ**, ਮੁਹਾ. ਬਾਜ਼ੀਗਰ ਜਾਂ ਨਟ ਆਦਿ ਦਾ ਆਪਣ ਕਰਤੱਵ ਵਿਖਾਉਣਾ, ਬਾਜ਼ੀ ਪਾਉਣੀ

**ਖੇਡ ਵਿਗੜਨੀ**, ਮੁਹਾ. ਖੇਲ੍ਹ ਵਿਗੜਨਾ, ਕੰਮ ਸਿਰੇ ਨਾ ਚੜ੍ਹਨਾ

**ਖੇਡ ਵਿਗਾੜਨੀ**, ਮੁਹਾ. ਖੇਲ੍ਹ ਵਿਗਾੜਨਾ, ਕੰਮ ਸਿਰੇ ਨਾ ਚੜ੍ਹਨ ਦੇਣਾ

**ਖੇਤੀ ਪੱਤੀ**, ਇ. ਖੇਤੀ, ਖੇਤੀ ਦਾ ਕੰਮ

**ਖੇਪੜ**, ਪ. ਖਰੇਪੜ

**ਖੇਪੜੀ**, ਇ. ਖੇਪੜੀ, ਤਹਿ, ਪਰਤ

**ਖੇਲ**, ਇ. ਚੰਗਰਾਂ ਦੇ ਪਾਣੀ ਪੀਣ ਦੀ ਲੰਮੀ ਹੌਦੀ

**ਖੇਲ੍ਹ ਤੇ ਚੜ੍ਹਨਾ**, ਮੁਹਾ. ਖੇਡ ਤੇ ਚੜ੍ਹਨਾ

**ਖੇੜਾ**, ਪ. ਨਗਰ, ਚੰਗਾ ਪਿੰਡ, ਗਿਰਾਂ

**ਖੇੜੀ**, ਇ. ਮਾਜਰੀ, ਨਿੱਕਾ ਪਿੰਡ

**ਖੈ**, ਪ. ਨਾਸ, ਬਰਬਾਦੀ, ਤਬਾਹੀ, ਖ਼ਾਤਮਾ

**ਖੈਹ**, ਇ. ਵੈਰ ਵਿਰੋਧ

**ਖੈਂਚ**, ਇ. ਖਿੱਚ

**ਖੈਂਚਾਂ**, ਇ. ਖਿੱਚਾਂ, ਗੋਲ਼ੇ ਹੋਈਆਂ ਰੱਸੀਆਂ ਜੋ ਪਿੰਜਣੀ ਨਾਲ ਜੋੜੇ ਦੀ ਖਿੱਚ ਲਈ ਬੰਨ੍ਹਦੇ ਹਨ

**ਖੈਂਚੂ**, ਵਿ. ਖਿੱਚਣ ਵਾਲਾ

**ਖੈਂਭੜ ਖਭੜਾ**, ਪ. ਖਹਿਬੜਨ ਦਾ ਭਾਵ, ਲੜਾਈ ਝਗੜਾ

**ਖੈਂਭੜਨਾ**, ਕ੍ਰਿ. ਅਕ. ਖਹਿਬੜਨਾ

**ਖੈਲ** ਇ. ਖੇਲ੍ਹ

**ਖੈੜਾ**, ਪ. ਆਦਤ, ਬਾਣ

**ਖੈ**, ... ਭੈੜੀ ਆਦਤ ਜਾਂ ਬਾਣ, ਵੈਰ, ਦੁਸ਼ਮਣੀ

**ਖੈਊ**, ਵਿ. ਖੈ ਕਰਨ ਵਾਲਾ, ਮੰਦਾ ਕੰਮ ਕਰਨ ਵਾਲਾ

**ਖਈ**, ਵਿ. ਭੈੜੀ

**ਖੇਸਣ**, ਇ. ਖੁੱਸੀ ਜਾਂ ਉਲਝੀ ਹੋਈ ਤਾਣੀ

**ਖੇਸਣਾ**, ਕ੍ਰਿ. ਸਕ. ਖੋਹਣਾ

**ਖਸਰ**, ਪ. ਖਰੀਂਸਰ

**ਖੇਸਾ**, ਵਿ. ਪ. ਬਿਨਾਂ ਦਾੜ੍ਹੀ ਤੋਂ (ਬੰਦਾ), ਖੋਦਾ

**ਖੋਹ ਹੋਣੀ**, ਮੁਹਾ. ਲੁੱਟ ਪੈਣਾ, ਚੋਰੀ ਹੋਣਾ, ਡਾਕਾ ਪੈਣਾ

**ਖੋਹ ਕੱਢਣੀ**, ਗੁੱਡਾ ਪੱਟਣੀ, ਝੇੜਾ ਪਾਣਾ, ਚੋਰੀ ਲਭਣਾ

**ਖੋਹ ਕਰਨੀ**, ਮੁਹਾ. ਲੁੱਟਣਾ, ਚੁਰ ਕਰਨਾ, ਡਾਕਾ ਮਾਰਨਾ

**ਖੋਹ ਪੈਣੀ**, ਮੁਹਾ. ਖੋਹ ਹੋਣੀ

**ਖੋਹਾ**, ਵਿ. ਪੁ. ਖੋਹਣ ਵਾਲਾ, ਡਾਕੂ, ਚੋਰ

**ਖੋਹੂ**, ਵਿ. ਪੁ. ਖੋਹਾ

**ਖੋਖਾ**, ਪੁ. ਜੰਡ ਦੀ ਫਲੀ; ਵਿ. ਸੱਖਣਾ

**ਚਰੀ**
**ਖੋਚਰੂ** } ਵਿ. ਖੇਚਲ, ਹੁੱਜਤੀ

**ਖੋਚੂਆ**, ਪੁ. ਛੁਰੀ ਤੇ ਘਸੀ ਹੋਈ ਦਾਤਰੀ

**ਖੋਟੂਆ**, ਵਿ. ਖੋਟਾ; ਪੁ. ਖੋਟ

**ਖੋਟੂਆਂ ਕੱਢਣਾ**, ਮੁਹਾ. ਨੁਕਸ ਦੂਰ ਕਰਨਾ, ਘਾਟ ਨਾ ਰਹਿਣ ਦੇਣਾ

**ਖੋਟੇ ਸੌਣ**, ਪੁ. ਕੁਲੱਛਣ, ਭੈੜੇ ਸ਼ਗਨ, ਬੁਰੀ ਖ਼ਬਰ

**ਖੋੜ**, ਇ. ਖੋੜ

**ਖੋਤਣ ਵਾਲਾ**, ਪੁ. ਖੋਤਰਨ ਵਾਲਾ, ਖਾਹੀ

**ਖੋਤਣਾ**, ਕ੍ਰਿ. ਸਕ. ਖੋਤਰਨਾ

**ਖੋਦ**, ਇ. ਘੋੜੇ ਲਈ ਜੌਂ ਆਦਿ ਖਾਸ ਕਿਸਮ ਦੀ ਖ਼ੁਰਾਕ, ਚਾਰਾ

**ਖੋਦਣਾ**, ਕ੍ਰਿ. ਸਕ. ਖਤਣਾ

**ਖੋਪਰ**, ਪ. ਸਿਰ ਦੀ ਹੱਡੀ; ਤਰਬੂਜ਼ ਦਾ ਛਿਲਕਾ, ਖੋਪੜ

**ਖੋਭ**, ਪੁ. ਖੁਭਣ ਦਾ ਭਾਵ, ਖੋਭ

**ਖੋਭੜਾ**, ਪੁ. ਖੋਭਾ

**ਖੋਮ**, ਪੁ. ਕੌਮ, ਕੁਲ, ਵੰਸ਼

**ਖੋਮਣਾ**, ਕ੍ਰਿ. ਸਕ. ਖੋਣਾ, ਗੁਆਉਣਾ

**ਖੋਰ**, ਪੁ. ਵੈਰ, ਦੁਸ਼ਮਣੀ

**ਖੋਰਨ**, ਇ. ਵੈਰ ਰੱਖਣ ਵਾਲੀ, ਕਪਟਣ

**ਖੋਰਾ**, ਪੁ. ਆਟੇ ਦੀ ਸੁਆਹ, ਫਿੱਕਾਂ ਦੀ ਸੁਰਖੀ (ਲਾ. ਕ੍ਰਿ. ਪੀਹਣਾ)

**ਖੋਰੀ**, ਵਿ. ਕਪਟੀ, ਵੈਰੀ, ਦੁਸ਼ਮਣ; ਇ. ਹੌਦੀ, ਪਰਾਲੀ

**ਖੋਰੇ**
**ਖਰੇ** } ਅਵ. ਖਬਰੇ

**ਖੋਲ**, ਪੁ. ਪਹਾੜੀ ਖੋੜਾਂ ਦੀ ਵਿੱਥ, ਖਾਲੀ ਥਾਂ; ਖੋਲ

**ਖੋਲਾ**, ਪੁ. ਢੱਠੀ ਥੰਬ, ਢੱਠਾ ਹੋਇਆ ਕੰਧਾਂ

**ਖੋੜਾ**, ਪੁ. ਖੜ

**ਖੌ**, ਪ. ਦੁਸ਼ਮਣੀ, ਵੈਰ; ਡਰ, ਖਤਰਾ, ਭੈ, ਖਫ਼

**ਖੌਸਣਾ**, ਕ੍ਰਿ. ਸਕ. ਖੋਹਣਾ

**ਖੌਸੜਾ**, ਪੁ. ਖੱਸੜਾ

**ਖੌਝਣਾ**, ਕ੍ਰਿ. ਅਕ. ਕਿਸੇ ਭੁੱਲੀ ਵਿਸਰੀ ਗੱਲ ਨੂੰ ਯਾਦ ਕਰਨ ਲਈ ਦਿਮਾਗ ਲਾ ਕੇ ਸੋਚਣਾ; ਖਲਝਣਾ

**ਖੌਝਲਣਾ**, ਕ੍ਰਿ. ਅਕ. ਖੌਝਣਾ

**ਖੌਚ**, ਵਿ. ਲੁੱਚਾ, ਫਰੇਬੀ, ਮੱਕਾਰ, ਸਾਜ਼ੀ

**ਖੌਮ**, ਇ. ਖੇਮ

**ਖੌਰਾ**, ਪੁ. ਖੋਰਾ

**ਖੌਰਾ ਮਾਰਨਾ**, ਮੁਹਾ. ਹਵਾ ਦਾ ਤੇਜ਼ ਬੁੱਲਾ ਆਉਣਾ

**ਖੌਰੂ**, ਪੁ. ਖੁਰਾਂ ਸਿੰਗਾਂ ਨਾਲ ਮਿੱਟੀ ਪੁਟਣ ਦਾ ਕੰਮ, ਖਰੂਦ

**ਖੌਰੂ ਪੌਣਾ**, ਮੁਹਾ. ਰੌਲਾ ਪੈਣਾ, ਝਗੜਾ ਵਧਣਾ, ਖਰੂਦ ਮੱਚਣਾ

**ਖੌਰੂ ਪੌਣਾ**, ਮੁਹਾ. ਸਿੰਗਾਂ ਤੇ ਪੈਰਾਂ ਨਾਲ ਮਿੱਟੀ ਪੁੱਟਣਾ, ਝਗੜਾ ਪਾਉਣਾ, ਖਰੂਦ ਕਰਨਾ

**ਖੌਲ**, ਪੁ. ਖੋਲ

**ਖੌਲਾ**, ਪੁ. ਖੋਲਾ, ਪੁਰਾਣਾ ਖੰਡਰ

**ਖੌਲੀ**, ਇ. ਖੋਲੀ

**ਖੌੜ**, ਇ. ਖੇੜ

## ਗ

**ਗਸਾਈ**, ਪੁ. ਮੱਕੀ ਦਾ ਸਿੱਟਾ

**ਗਹਾਂ**, ਕ੍ਰਿ. ਵਿ. ਅੱਗੇ, ਮੂਹਰੇ, ਅਗਾਂਹ

**ਗਹਾਂਈ ਗਹਾਂ**, ਕ੍ਰਿ. ਵਿ. ਅਗਾਂਹ ਹੀ ਅਗਾਂਹ, ਅੱਗੇ ਹੀ ਅੱਗੇ

**ਗਹਾਂ ਗਹਾਂ**, ਕ੍ਰਿ. ਵਿ. ਅਗਾਂਹ ਅਗਾਂਹ, ਅੱਗੇ ਅੱਗੇ

**ਗਹਿ**, ਪੁ. ਤਲਵਾਰ ਦੀ ਮੁੱਠ, ਪੰਜਾ

**ਗਹੁ**, ਪੁ. ਟੋਆ ਜਿਸ ਵਿਚ ਵਾੜ ਗੱਡੀ ਜਾਂਦੀ ਹੈ

**ਗਹੁ ਕਰਨਾ**, ਕ੍ਰਿ. ਸਕ. ਵਾੜ ਗੱਡਣ ਲਈ ਟੋਏ ਪੁੱਟਣਾ

**ਗਹੇ**, ਪੁ. (ਬ. ਵ.) ਥਾਣੇ ਜਾਂ ਰਖਣੇ

**ਗਹੇ ਮਾਰਨਾ**, ਮੁਹਾ. ਚੀਜ਼ ਦਬਾ ਜਾਂ ਲੁਕਾ ਲੈਣੀ

**ਗੌਗ**, ਇ. ਗੱਪ, ਝਗੜਾ

**ਗੌਚ**, ਪੁ. ਗੁੱਸਾ, ਕਰੋਧ, ਖਿਆਲ, ਵਿਚਾਰ

**ਗੌਚ ਉਠਣੇ**, ਮੁਹਾ. ਕਰੋਧ ਪੈਦਾ ਹੋਣਾ

**ਗੌਚ ਔਣਾ**, ਮੁਹਾ. ਗੁੱਸਾ ਆਉਣਾ, ਗੌਚ ਉੱਠਣਾ

**ਗੌਚ ਕਰਨਾ**, ਮੁਹਾ. ਗੁੱਸਾ ਕਰਨਾ

**ਗੌਚ ਚੜ੍ਹਨਾ**, ਮੁਹਾ. ਗੌਚ ਉੱਠਣਾ, ਗੁੱਸਾ ਚੜ੍ਹਨਾ

**ਗੌਚਲ**, ਪੁ. ਪਿੱਲਾ, ਗੰਦਾ

**ਗੌਜ**, ਇ. ਆਵਾਜ਼, ਸ਼ੋਰ, ਰੌਲਾ (ਸਾ. ਕ੍ਰਿ. ਪੈਣਾ)

**ਗੌਜ ਪੌਣੀ**, ਮੁਹਾ. ਰੌਲਾ ਪੈਣਾ, ਉੱਚੀ ਉੱਚੀ ਸ਼ੋਰ ਮਚਾਉਣਾ

**ਗੌਜਘੀ**, ਵਿ. ਕਰੋਧੀ, ਜ਼ਾਲਮ, ਦੁੱਖ ਦੇਣ ਵਾਲਾ

**ਗੌਮਠ**, ਇ. ਗੁਮਠ

**ਗੌਂਸਾਟ**, ਪੁ. ਸ਼ੋਰ, ਰੌਲਾ, ਧਮਾਕਾ, ਤੜਥੱਲਾ, ਗੌਜ

**ਗਝਣਾ**, ਕ੍ਰਿ. ਸਕ. ਗਿਝਾਉਣਾ

**ਗੌਟ**, ਪੁ. ਗੱਟ

**ਗਟ**, ਪੁ. ਇਕੱਠ

**ਗਟ ਦੇ ਕੇ**, ਕ੍ਰਿ. ਵਿ. ਛੇਤੀ ਨਾਲ, ਝਬਦੇ, ਜਲਦੀ, ਝਟਾ ਪਟ

**ਗੌਟਾ**, ਪੁ. ਗਾਟ ਜਾਂ ਛੱਟਾ (ਸਾ. ਕ੍ਰਿ. ਲਾਉਣਾ)

**ਗੌਟਾ ਦੇਣਾ**, ਕ੍ਰਿ. ਸਕ. ਗਾਰ ਲਾਉਣਾ

**ਗਟਾਰੇ ਲੱਗਣਾ**, ਮੁਹਾ. ਅੱਖਾਂ ਦੀ ਧੀਰੀ ਹਿਲਣ ਜੁਲਣ ਤੋਂ ਖਲੋਣਾ, ਅੱਖਾਂ ਦਾ ਤਾੜੇ ਲਗ ਜਾਣਾ

**ਗੁਟੂੰਨ**, ਵਿ. ਸੁੰਨ ਮੁੰਨ, ਬਚੁੰਨ

**ਗਟੈਲੀ**, ਇ. ਗੰਢ, ਗੁੱਠੀ, ਮਾਸ ਦੀ ਗੰਢ

**ਗੌਠ**, ਇ. ਗਠੜੀ; ਦਿਲ ਦੀ ਘੁੰਡੀ; ਗੰਢ

**ਗੌਠ**, ਵਿ. ਗੰਢਾਂ ਵਾਲਾ, ਵੱਡਾ ਜਿਵੇਂ ਗੌਠ ਗੋਭੀ

**ਗੌਠ ਔਣੀ**, ਮੁਹਾ. ਵਿਆਹ ਦੀ ਗੰਢ ਜਾਂ ਭਾਜੀ ਆਉਣਾ

**ਗੌਠ ਖੋਲ੍ਹਣੀ**, ਮੁਹਾ. ਦਿਲੋਂ ਵਿਰੋਧ ਦੂਰ ਕਰਨਾ, ਗੁੱਸਾ ਗਿਲਾ ਦੂਰ ਕਰ ਕੇ ਸਾਫ਼ ਗੱਲ ਕਰਨੀ

**ਗੌਠ ਜੌੜ ਹੋਣਾ**, ਮੁਹਾ. ਗੰਢ ਚਤਰਾਵਾ ਕੀਤੇ ਜਾਣਾ

**ਗੌਠ ਜੋੜ ਕਰਨਾ**, ਮੁਹਾ. ਗੰਢ ਚਤਰਾਵਾ ਕਰਨਾ

**ਗੌਠਣਾ**, ਕ੍ਰਿ. ਸਕ. ਆਪਣੇ ਵਸ ਕਰਨਾ, ਜੋੜਨਾ; ਪੱਕਾ ਕਰਨਾ, ਸੀਉਣਾ

**ਗੌਠ ਦੇਣੀ**, ਮੁਹਾ. ਵਿਆਹ ਦੀ ਗੰਢ ਭੇਜਣੀ

**ਗੌਠ ਪੈਣੀ**, ਮੁਹਾ. ਵਿਆਹ ਦਾ ਦਿਨ ਪੱਕਾ ਹੋਣਾ; ਵਿਗਾੜ ਪੈਦਾ ਹੋਣਾ; ਦਿਲ ਵਿਚ ਗੰਢ ਬੱਝ ਜਾਣਾ

**ਗੌਠ ਪੌਣੀ**, ਮੁਹਾ. ਯਾਦ ਰਖਣਾ, ਦਿਲ ਵਿਚ ਗੰਢ ਬੰਨ੍ਹ ਲੈਣੀ

**ਗੌਠ ਭੇਜਣੀ**, ਕ੍ਰਿ. ਸਕ. ਗੰਢ ਜਾਂ ਭਾਜੀ ਭੇਜਣੀ

**ਗੌਠ ਲੈਣਾ**, ਕ੍ਰਿ. ਸਕ. ਗੰਢ ਲੈਣਾ

**ਗੌਠ ਲੈਣੀ**, ਕ੍ਰਿ. ਸਕ. ਗਰਣਾ

**ਗਠਵੌਣਾ**, ਕ੍ਰਿ. ਪ੍ਰੇ. ਗੰਢਵਾਉਣਾ

**ਗਠੜੀ**, ਇ. ਗੱਠੜੀ

**ਗਠੜੀ ਹੋਣਾ**, ਮੁਹਾ. ਲੱਤਾਂ ਗੋਡੇ ਕਸ ਨਾਲ ਲਗ ਜਾਣਾ, ਗੁੱਛ ਮੁੱਛ ਹੋਣਾ

**ਗਠੜੀ ਕਰਨਾ**, ਮੁਹਾ. ਲੱਤਾਂ ਤੇ ਗੋਡੇ ਢਿੱਡ ਨਾਲ ਲਾਉਣਾ, ਦੂਹਰਾ ਕਰਨਾ

**ਗਠਾ**, ਪੁ. ਗੰਢਾ, ਪਿਆਜ਼, ਰੂਪਾ; ਮਧਰਾ ਬੰਦਾ

**ਗੌਠਾਂ ਫੁਲਣੀਆਂ**, ਕ੍ਰਿ. ਅਕ. ਮਕੱਈ ਨੂੰ ਛੱਲੀਆਂ ਲਗਣੀਆਂ ਸ਼ੁਰੂ ਹੋਣੀਆਂ

**ਗਠਾਲੀ**, ਇ. ਚੁਗਾਲੀ

**ਗੌਠੀ**, ਇ. ਗੰਢੀ, ਜੜ੍ਹ ਦਾ ਹਿੱਸਾ

**ਗੱਭਾ**, ਪੁ. ਵਿਚਕਾਰ, ਵਿਚਾਲਾ, ਕੇਂਦਰ

**ਗੱਭੂ**, ਵਿ. ਗੱਭਲਾ

**ਗਭੇ**, **ਗਭੈ**, **ਗੱਭੇ** } ਕ੍ਰਿ. ਵਿ. ਵਿਚਾਲੇ, ਵਿਚਕਾਰ, ਕੇਂਦਰ ਵਿਚ

**ਗਮਜ਼ਾ**, ਪੁ. ਫ਼ਿਕਰ, ਸੋਚ, ਚਿੰਤਾ

**ਗਮਜ਼ਾ ਔਣਾ**, ਮੁਹਾ. ਗ਼ਮ ਹੋਣਾ, ਫ਼ਿਕਰ ਪੈਣਾ, ਸੋਚ ਲਗਣਾ

**ਗਮਜ਼ਾ ਹੋਣਾ**, ਕ੍ਰਿ. ਅਕ. ਫ਼ਿਕਰ ਹੋਣਾ, ਚਿੰਤਾ ਹੋਣਾ, ਸੋਚ ਹੋਣਾ

**ਗਮਜ਼ਾ ਕਰਨਾ**, ਕ੍ਰਿ. ਸਕ. ਫ਼ਿਕਰ ਕਰਨਾ, ਚਿੰਤਾ ਕਰਨਾ

**ਗਮਜ਼ਾ ਖਾਣਾ**, ਮੁਹਾ. ਗਮਜ਼ਾ ਕਰਨਾ, ਫ਼ਿਕਰ ਕਰਨਾ

**ਗਮੰਤਰੀ**, ਵਿ. ਗਵੈਂਈਆ, ਗਾਉਣ ਵਾਲਾ

**ਗਮਤਾ**, ਪੁ. ਸਿਆਣਪ, ਪਹੁੰਚ (ਲਾ. ਕ੍ਰਿ. ਹੋਣਾ, ਕਰਨਾ)

**ਗਮਦਾਰੀ**, ਇ. ਫ਼ਿਕਰ, ਸੋਚ, ਚਿੰਤਾ

**ਗਮਰੂਰ**, ਵਿ. ਮਗਰੂਰ, ਅਭਿਮਾਨੀ

**ਗਮਰੋੜੀ**, ਇ. ਗਮੂੜੀ, ਛੋਟਾ ਗੁੰਮੜ

**ਗਮਾਚਣਾ** ਕ੍ਰਿ. ਅਕ. ਗੁਆਚਣਾ

**ਗਮਾਂਢ**, ਪੁ. ਗੁਆਂਢ

**ਗੁਆਂਢ ਮੱਥਾ**, ਪੁ. ਗੁਆਂਢ ਮੱਥਾ

**ਗਮਾਂਢੀ**, ਵਿ. ਪੁ. ਗੁਆਂਢੀ

**ਗਮਾਣੀ**, ਕ੍ਰਿ. ਸਕ. ਗੁਆਉਣਾ

**ਗਮੇਹ**, ਪੁ. ਖ਼ਿਆਲ, ਵਿਚਾਰ, ਧਿਆਨ (ਲਾ. ਕ੍ਰਿ. ਕਰਨਾ)

**ਗਮੋੜੀ**, **ਗਮੇੜੀ**, **ਗਮੋੜ੍ਹੀ**, **ਗਮੌੜੀ** } ਵਿ. ਗਮੂੜੀ, ਗਮਰੋੜੀ

**ਗਮੋਣਾ**, ਕ੍ਰਿ. ਸਕ. ਗੁਆਉਣਾ

**ਗਰਕਿਔਣਾ**, ਕ੍ਰਿ. ਸਕ. ਕਿਸੇ ਦੀ ਚੰਗੀ ਚੀਜ਼ ਬਿਨ ਪੁਛੇ ਆਪੇ ਵਰਤ ਲੈਣਾ

**ਗਰਕੀ**, ਇ. ਨਿੱਘਰਨ ਦਾ ਭਾਵ, ਨਿਘਾਰ, ਤਬਾਹੀ, ਬਰਬਾਦੀ; ਚਿੱਕੜ; ਨਾਲ (ਖੂਹ ਆਦਿ ਵਿਚ ਲਾਉਣ ਵਾਲੀ)

**ਗਰਕੀ ਔਣੀ**, ਮੁਹਾ. ਭੈੜਾ ਬੁਰਾ ਤੇ ਮੰਦਾ ਸਮਾਂ ਆਉਣਾ

**ਗਰਕੀ ਹੋਣੀ**, ਮੁਹਾ. ਚਿੱਕੜ ਹੋਣਾ

**ਗਰਕੀ ਕਰਨੀ**, ਕ੍ਰਿ. ਸਕ. ਚਿੱਕੜ ਕਰਨਾ

**ਗਰਕੀ ਲੈਣੀ**, ਕ੍ਰਿ. ਸਕ. ਨਾਲ ਲਾਉਣਾ (ਖੂਹ ਆਦਿ ਵਿਚ)

**ਗਰਗੀ**, ਇ. ਗੜਨੀ

**ਗਰਜਾਣਾ**, ਕ੍ਰਿ. ਅਕ. ਦਾਣਿਆਂ ਦਾ ਗਲ ਜਾਣਾ

**ਗਰਦਣੀ**, **ਗਰਦਨੀ** } ਇ. ਗੰਢੀ ਦਾ ਅਗਲਾ ਹਿੱਸਾ; ਕਲਰ ਜਾਂ ਗੋਡੇ ਤੋਂ ਪਾਉਣ ਦਾ ਕਪੜਾ

**ਗਰਦਾਨਕ**, ਇ. ਲਕੜੀ ਦਾ ਪਤਲਾ ਜਿਹਾ ਡੰਡਾ ਜਿਸ ਨੂੰ ਤੁਰ ਦੇ ਛੇਕਾਂ ਵਿਚ ਪਾ ਕੇ ਫੇਰਦੇ ਹਨ, ਚੂਥੀ, ਜੁਲਾਹੇ ਦਾ ਦਸਤਾ

**ਗਰਨ ਗਰਨ**, **ਗਰਨ ਗਰਨ ਕਰ ਕੇ** } ਕ੍ਰਿ. ਵਿ. ਵਲੋਂ ਤਰੀ, ਹੇਠ ਉਤ, ਛੇਤੀ ਛੇਤੀ

**ਗਰਨ ਦੇ ਕੇ**, ਕ੍ਰਿ. ਵਿ. ਝਟ ਪਟ, ਤੁਰਤ ਫੁਰਤ, ਛੇਤੀ ਨਾਲ

**ਗਰਨੂ**, ਪੁ. ਸਣ ਦਾ ਪੂਲਾ

**ਗਰਨਾ**, **ਗਰੂਨਾ** } ਕ੍ਰਿ. ਅਕ. ਦਾਣਿਆਂ ਦਾ ਗਲ ਜਾਣਾ

**ਗਰਬੀ**, ਪੁ. ਉੱਨ ਤੇ ਸੂਤ ਮਿਲਿਆ ਕਪੜਾ

**ਗਰਭਣਾ** ਕ੍ਰਿ. ਅਕ. ਹੰਕਾਰ ਵਧ ਜਾਣਾ, ਪਰਸਿੱਜਣਾ

**ਗਰਭੀ**, ਵਿ. ਗਰਬੀ

**ਗਰਮ ਪੈਣੀ**, ਮੁਹਾ. ਗਰਜ਼ ਪੈਣੀ, ਲੋੜ ਹੋਣੀ

**ਗਰੜ ਢੰਗ**, ਪੁ. ਇਕ ਜਾਨਵਰ, ਗਰੜ

**ਗਰਾ**, ਪੁ. ਢੇਰ, ਸੱਥਰ

**ਗਰਾਂ ਘੋਹੀ**, ਕ੍ਰਿ. ਵਿ. ਲਾਂਭੇ ਚਾਂਭੇ, ਦੂਰ ਨੇੜ

**ਗਰਾਂ ਜਾਣਾ** ਕ੍ਰਿ. ਅਕ. ਵਾਂਭੇ ਜਾਣਾ

**ਗਰੀ**, ਇ. ਢੇਰੀ, ਸਥਰੀ, ਬੋਹੀ

**ਗਲ ਹੱਥਾ**, ਪੁ. ਗਲ ਵਿਚ ਹੱਥ ਦੇਣ ਦਾ ਭਾਵ, ਸੰਘੀ ਘੁੱਟਣ ਦੀ ਕ੍ਰਿਆ

**ਗਲ ਗਮਾ**, ਵਿ. ਗਲ ਤੋਂ ਥੋੜਾ ਜਿਹਾ ਨੀਵਾਂ, ਡੂੰਘਾ

**ਗਲ ਬੰਥ ਕੇ ਕਰਨੀ**, ਮੁਹਾ. ਹੰਕਾਰ ਤੇ ਆਕੜ ਨਾਲ ਗੱਲ ਕਰਨਾ, ਮਿਜਾਜ਼ ਨਾਲ ਗੱਲ ਕਰਨਾ

**ਗਲ ਚੱਬਣੀ**, ਮੁਹਾ. ਅਧੀ ਗਲ ਕਰਨੀ

**ਗਲ ਜੋਟ**, ਪੁ. ਗਲ ਜੋੜ, ਨਾਲੋ ਨਾਲ ਟਾਕੋਂ ਹੋਣ ਦਾ ਭਾਵ

**ਗਲੂ ਪੋਟ ਲੈਣਾ**, ਮੁਹਾ. ਪਿਆਰ ਕਰਨਾ, ਹਮਦਰਦੀ ਕਰਨਾ, ਗਲੇ ਲਾਉਣਾ, ਤਰਸ ਹੋਣਾ

**ਗਲੱਵੜੀ**, ਇ. ਗਲਵੱਕੜੀ, ਜੱਫੀ

**ਗਲ ਬਕਣੀ**, ਗੱਲ ਕਰਦੇ ਨੂੰ ਟੋਕਣਾ, ਗੱਲ ਟੋਕਣੀ

**ਗਲਬਲਾ**, ਪੁ. ਰੌਲਾ ਗੌਲਾ, ਸ਼ੋਰ ਸ਼ਰਾਬਾ, ਡੰਡ, ਚੌਂਪ (ਲਾ. ਕ੍ਰਿ. ਪੈਣਾ)

**ਗਲਬਲਾ ਮਿਚਣਾ**, ਮੁਹਾ. ਗਲਬਲਾ ਪੈਣਾ, ਸ਼ੋਰ ਪੈਣਾ

**ਗੱਲ ਬਲੈਣੀ**, ਮੁਹਾ. ਗੱਲ ਵਲਾਉਣੀ

**ਗਲੜ**, ਪੁ. ਖੰਜੂਰ ਦੀ ਜੜ ਵਿਚੋਂ ਖਾਣ ਵਾਲੀ ਨਿਕਲੀ ਗੱਠ ਮੋਟੀ; ਗਿਲ੍ਹੜ

**ਗੱਲੜੂ**, ਵਿ. ਮੋਟੀਆਂ ਗੱਲ੍ਹਾਂ ਵਾਲਾ, ਗਿਲ੍ਹੜ

**ਗੱਲ੍ਹੂ**, ਪੁ. ਜਾਨਵਰ (ਖਿਰਣਾ ਨਾਲ)

**ਗਲਾਕੜ**, ਪੁ. ਗੱਲਾਂ ਕਰਨ ਵਾਲਾ, ਗਾਲ੍ਹੜੀ, ਗੱਪੀ

**ਗਲਾਕੜੀ**, ਵਿ. ਪੁ. ਗੱਲਾਂ ਕਰਨ ਵਾਲਾ, ਗਾਲ੍ਹੜੀ, ਗੱਪੀ, ਗਲਾਕੜ

**ਗਲਾ ਖੋੜੀ**, ਇ. ਰੱਸੀ ਦਾ ਵਲੇਵਾਂ ਜੋ ਪਸ਼ੂ ਦੇ ਗਲ ਵਿਚ ਪਾਇਆ ਜਾਂਦਾ ਹੈ

**ਗਲਾਚਾ**, ਪੁ. ਧੱਕਾ, ਗਲੱਪਾ

**ਗਲਾਚਾ ਮਾਰਨਾ**, ਮੁਹਾ. ਧੱਕਾ ਮਾਰਨਾ

**ਗਲਾਚੀਂ**, ਕ੍ਰਿ. ਵਿ. ਧੱਕੇ ਮਾਰ ਮਾਰ, ਮੋਹ ਫੜ ਕੇ, ਧੱਕੇ ਮਾਰ ਕੇ

**ਗਲਾਚੇ**, ਕ੍ਰਿ. ਵਿ. ਗਲਾਚੀਂ

**ਗਲਾਚੇ ਮਾਰਨਾ**, ਮੁਹਾ. ਗਲਾਚਾ ਮਾਰਨਾ

**ਗਲਾਧਾ**, ਪੁ. ਗਲਮਾ

**ਗਲੀਮ**, ਪੁ. ਗ਼ਨੀਮ

**ਗੱਲੋਂ**, ਇ. ਗਲ ਬਾਤ

**ਗਲੋਕੂ ਐ**
**ਗਲੋਕੂ ਨੀ**
**ਗਲੋ ਕੋਈ ਨੀ**
} ਅਵ. ਕੋਈ ਗੱਲ ਨਹੀਂ, ਮਾਮੂਲੀ ਗੱਲ ਹੈ

**ਗਲੋਟ**, ਪੁ. ਇਕ ਕੰਦ ਮੂਲ ਜ ਕਰੀਰ ਦੇ ਮੁੱਢ ਵਿਚ ਉੱਗਦਾ ਹੈ

**ਗਲੇਲਾ**, ਪੁ. ਗਲੇਲਾ

**ਗਵੱਈ**, ਵਿ. ਗਾਲੜੀ

**ਗਵੰਤਰੀ**, ਵਿ. ਪੁ. ਗਵੱਈਆ

**ਗੜਚ**, ਵਿ. ਗੜੱਚ

**ਗੜਦੂਬ**, ਵਿ. ਬੇਤਰਤੀਬਾ, ਖਿਲਰਿਆ ਪੁਲਰਿਆ

**ਗੜਬੱਦੂ**, ਪੁ. ਖਾਲੀ ਭਾਂਡੇ ਵਿਚ ਪਾਣੀ ਭਰਨ ਦੀ ਅਵਾਜ਼, ਗੜ ਗੜ ਦੀ ਆਵਾਜ਼

**ਗੜ੍ਹਬੜਾ**, ਪੁ. ਦੀਵਾ ਜਲਾਉਣ ਦਾ ਸਾਮਾਨ, ਫਨੂਸ, ਮਿੱਟੀ ਜਾਂ ਕਾਗਜ਼ ਦਾ ਸ਼ਮ੍ਹਾਦਾਨ

**ਗੜਾਂਗਾਂ**, (ਇ. ਬ. ਵ.) ਲੱਕੜ, ਫੜਾਂ

**ਗੜਾਂਗਾਂ ਛੱਡਣ**, ਮੁਹਾ. ਲੱਕੜ ਮਾਰਨਾ, ਫੜ੍ਹਾਂ ਮਾਰਨਾ

**ਗੜਾਂਗਾਂ ਜੜਨੀਆਂ**, ਮੁਹਾ. ਗੜਾਂਗਾਂ ਛੱਡਣਾ

**ਗੜਾਂਗਾਂ ਮਾਰਨੀਆਂ**, ਮੁਹਾ. ਗੜਾਂਗਾਂ ਛੱਡਣਾ

**ਗੜ੍ਹਾ**, ਪੁ. ਟੋਇਆ, ਖਾਤਾ

**ਗੜੂੰਗ**, ਵਿ. ਗੜੂੰਗ ਹੋਣ ਦੀ ਆਵਾਜ਼, ਗਰਜ, ਗੜ ਗੱਜ

**ਗਾਉਂ**, ਪੁ. ਪਿੰਡ, ਕਸਬਾ, ਨਗਰ

**ਗਾਉਂਗਠ**, ਵਿ. ਗਊਂ ਗੱਠ, ਮਤਲਬੀ, ਗਾਊਂ, ਲਾਲਚੀ

**ਗਾਉਂ ਗਠੂ**, ਵਿ. ਗਊਂ ਗੱਠ, ਮਤਲਬੀ

**ਗਾਹੜ**, ਪੁ. ਵਿਰੋਧ, ਸੰਘਣਾਪਣ, ਭੀੜ ਭੜੱਕਾ

**ਗਾਹੜ ਹੋਣਾ**, ਕ੍ਰਿ. ਅਕ. ਸੰਘਣਾ ਹੋਣਾ, ਭੀੜ ਵਧਣਾ

**ਗਾਹੜ ਕਰਨਾ**, ਕ੍ਰਿ. ਸਕ. ਭੀੜ ਕਰਨਾ, ਰੋਕ ਕਰਨਾ

**ਗਾਹੜ ਪੈਣਾ**, ਮੁਹਾ. ਭੀੜ ਹੋਣਾ, ਰੋਕ ਹੋਣਾ

**ਗਾਹੜ ਪੈਣਾ**, ਮੁਹਾ. ਵਿਰੋਧ ਕਰਨਾ, ਭੀੜ ਵਧਾਉਣਾ

**ਗਾਹਾਂ**, ਕ੍ਰਿ. ਵਿ. ਅਗਾਂਹ, ਅੱਗੇ, ਅਗੇਰੇ

**ਗਾਹਾਂ ਹੋ ਕੇ**, ਕ੍ਰਿ. ਵਿ. ਅਗਾਂਹ ਹੋ ਕੇ, ਅੱਗੇ ਹੋ ਕੇ

**ਗਾਹਾਂ ਤੋਂ**, ਕ੍ਰਿ. ਵਿ. ਅਗਾਂਹ ਤੋਂ, ਅੱਗੇ ਤੋਂ, ਦੂਜੇ ਥਾਂ ਤੋਂ

**ਗਾਹਾਂ ਦੀ ਗਾਹਾਂ**, ਕ੍ਰਿ. ਵਿ. ਅਗਾਂਹ ਦੀ ਅਗਾਂਹ, ਅੱਗੇ ਤੋਂ ਅੱਗੇ, ਅਗਾਂਹ ਹੀ ਅਗਾਂਹ

**ਗਾਹਾਂ ਨੂੰ**, ਕ੍ਰਿ. ਵਿ. ਅਗਾਂਹ ਵਾਸਤੇ, ਅੱਗੇ ਲਈ

**ਗਾਹਾਂ ਲਈ**, ਕ੍ਰਿ. ਵਿ. ਅੱਗੇ ਲਈ, ਅਗੋਂ ਲਈ, ਅਗਾਂਹ ਨੂੰ

**ਗਾਹੀ**, ਇ. ਉਗਾਹੀ

**ਗਾਹੀ ਹੋਣੀ**, ਕ੍ਰਿ. ਅਕ. ਉਗਾਹੀ ਹੋਣਾ

**ਗਾਹੀ ਕਰਨੀ**, ਕ੍ਰਿ. ਸਕ. ਗਾਹੁਣਾ

**ਗਾਹੀ ਦੇਣੀ**, ਕ੍ਰਿ. ਸਕ. ਉਗਾਹੀ ਦੇਣਾ

**ਗਾਹੋਂ**, ਕ੍ਰਿ. ਵਿ. ਅਗੋਂ, ਅਗਾਹੋਂ, ਅੱਗੇ ਤੋਂ

**ਗਾਗਟੀ**, ਇ. ਅਰਬੀ, ਗਾਗਲੀ

**ਗਾਗਲੀ**, ਇ. ਅਰਬੀ, ਗਾਗਟੀ

**ਗਾਗੜ**, ਪੁ. ਸ਼ੋਰ, ਰੌਲਾ, ਗਲਬਲਾ

**ਗਾਗੜ ਰੌਲਾ**, ਮੁਹਾ. ਰੌਲਾ ਪਾਉਣਾ, ਸ਼ੋਰ ਕਰਨਾ

**ਗਾਚਾ**, ਪੁ. ਬੁਰਕ; ਹਾੜ ਮਹੀਨੇ ਡੰਗਰਾਂ ਲਈ ਬੀਜਿਆ ਚਾਰਾ

**ਗਾਚਾ ਲੁਆਉਣਾ**, ਕ੍ਰਿ. ਸਕ. ਬੁਰਕ ਮਰਵਾਉਣਾ, ਭੁਨਾਉਣਾ, ਗਾਚੇ ਲਵਾਉਣਾ

**ਗਾਚਾ ਲੈਣਾ**, ਕ੍ਰਿ. ਸਕ. ਬੁਰਕ ਮਾਰਨਾ, ਭੋਰਨਾ, ਗਾਚੇ ਲਾਉਣਾ

**ਗਾਚੀ**, ਇ. ਟੁੱਕ, ਬੁਰਕ

**ਗਾਠਾ**, ਵਿ. ਗੰਠਿਆ ਹੋਇਆ, ਗੰਢਿਆ ਹੋਇਆ

**ਗਾਠੂ**, ਵਿ. ਗੰਢਣ ਵਾਲਾ, ਗੰਢਿਆ ਪੁੰਨਿਆ

**ਗਾਡੀਆ**, ਪੁ. ਗਡਵਾਹਾ

**ਗਾਂਢਾ ਸਾਂਢਾ**, ਪੁ. ਗੰਢ ਤਰੁਪ, ਗਠ ਜੋੜ (ਲਾ. ਕ੍ਰਿ. ਹੋਣਾ, ਕਰਨਾ, ਕਰਾਉਣਾ)

**ਗਾਦ**, ਇ. ਮੈਲ, ਗਾਰ, ਗਹਿਰ

**ਗਾਂ ਦੇ ਕੇ**, ਕ੍ਰਿ. ਵਿ. ਗੌਂਹ ਦੇ ਕੇ

**ਗਾਪਲ**, ਇ. ਗਾਂਧੀ ਹਲਟ ਦੀ ਕਰੰਘਨ

**ਗਾਬੜ ਗੌਜਾ**, ਪੁ. ਬਕਵਾਸ, ਬਕਵਾਦ (ਲਾ. ਕ੍ਰਿ ਕਰਨਾ)

**ਗਾਭੂ**, ਇ. ਗੱਚਲ

**ਗਾਮ**, ਇ. ਕਦਮ, ਘੋੜੇ ਦੀ ਇਕ ਖਾਸ ਚਾਲ, ਕਦਮ ਦੀ ਚਾਲ

**ਗਾਂਮ**, ਪੁ. ਗਰਾਮ, ਪਿੰਡ

**ਗਾਮ ਗਾਮ ਤੁਰਨਾ**, ਮੁਹਾ. ਕਦਮ ਕਦਮ ਚਲਣਾ

**ਗਾਰਤੀ**, ਇ. ਨਿਘਰਨ ਦਾ ਭਾਵ, ਪਰਲੋ

**ਗਾਰਤੀ ਆਉਣੀ**, ਮੁਹਾ. ਪਰਲੋ ਆਉਣਾ, ਨਿਘਰਨਾ

**ਗਾਰੜੂ**, ਪੁ. ਵਿਹੁ ਦੂਰ ਕਰਨ ਵਾਲਾ, ਮੰਤਰੀ

**ਗਾਂਵ**, ਪੁ. ਗਾਉਂ

**ਗਾਵਾ**, ਪੁ. ਗਾਉ ਤਕੀਆ (ਲਾ. ਕ੍ਰਿ. ਲਾਉਣਾ)

**ਗਾੜ੍ਹ ਮਿਚਣਾ**, ਮੁਹਾ. ਭੀੜ ਭੜੱਕਾ ਹੋਣਾ

**ਗਾੜੀ ਗਾੜੀ**, ਕ੍ਰਿ. ਵਿ. ਅੱਗੋਂ ਅੱਗੋਂ, ਮੂਹਰੇ ਮਹਲੇ, ਅਗਾਂਹ ਅਗਾਂਹ

**ਗਾੜੀ ਪਛਾੜੀ**, ਕ੍ਰਿ. ਵਿ. ਅੱਗੋਂ ਪਿੱਛੋਂ

**ਗਿਚਆਣ**, ਇ. ਗਰਿਚਾਣ

**ਗਿਚਣਾ**, ਕ੍ਰਿ. ਸਕ. ਖੁੱਤੀ ਦੀ ਖੇਡ ਵਿਚ ਕੌਡੀਆਂ, ਰੀਠੇ, ਅਖਰੋਟ ਆਦਿ ਖੁੱਤੀ ਵਿਚ ਸੁਟਣਾ, ਬਾਰੀ ਲੈਣਾ

**ਗਿਜਆਣ**, ਇ. ਗਿਚਆਣ

**ਗਿਟਕੜਾ**, ਪੁ. ਇਕ ਗਹਿਣਾ

**ਗਿਟ ਮਿਟ**, ਇ. ਗਿੱਟ ਮਿੱਟ (ਲਾ. ਕ੍ਰਿ. ਕਰਨਾ)

**ਗਿੱਟਲ**, ਪੁ. ਚਮਾਰ (ਵਿਅੰਗ ਨਾਲ)

**ਗਿਦ**, ਇ. ਗਿੱਝ

**ਗਿਦੜ ਕੁੰਮਾ**, ਪੁ. ਫਜ਼ੂਲ ਝਗੜਾ, ਪੁਆੜਾ

**ਗਿਧੂ**, ਵਿ. ਗਿਧਾ ਪਾਉਣ ਵਾਲਾ

**ਗਿਧੋ**, ਇ. ਗਿਧਾ ਪਾਉਣ ਤੇ ਨਚਣ ਵਾਲੀ

**ਗਿਬ**, ਪੁ. ਘੁਮੰਡ, ਸ਼ੇਖੀ, ਆਕੜ

**ਗਿਬਣਾ**, ਕ੍ਰਿ. ਅਕ. ਸ਼ੇਖੀ ਮਾਰਨਾ, ਹੰਕਾਰ ਕਰਨਾ, ਆਕੜ ਜਤਾਉਣਾ

**ਗਿਬਾਰ**
**ਗਿਮਾਰ** } ਵਿ. ਗਆਰ, ਗੰਵਾਰ

**ਗਿਰਕਣੀ**
**ਗਿਰਕਨੀ** } ਇ. ਗਰਕੀ, ਗਰਕਣੀ

**ਗਿਰਨੀ**, ਇ. ਕੁਆਣੀ, ਘੁਮੇਰ; ਫਿਰਨੀ, ਗਰਾਰੀ

**ਗਿਰੜਾ**, ਪੁ. ਫੀਮਾ ਭੰਨਣ ਦਾ ਰੋਕ ਸਹਾਗਾ

**ਗਿਲ ਦਬਣੀ**, ਕ੍ਰਿ. ਸਕ. ਗਿੱਲ ਰੋਖਣ ਲਈ ਸੁਹਾਗਾ ਫੇਰਨਾ

**ਗਿਲ ਰਖਣੀ**, ਕ੍ਰਿ. ਸਕ. ਗਿਲ ਰੋਕਣਾ

**ਗਿਲੜਾ**, ਵਿ. ਗਿੱਲਾ, ਗਾਰੇ ਵਾਲਾ

**ਗਿੜਕ**
**ਗਿੜਕੀ** } ਇ. ਗਿਟਕ

**ਗਿੜਗਣ**, ਇ. ਘੜਵੰਜੀ

**ਗੀਹਗਾ**, ਵਿ. ਗੀਗਾ

**ਗੀਹਜਾ**, ਪੁ. ਖੀਸਾ, ਬੋਹਜਾ, ਜੇਬ

**ਗੀਗਾ**, ਵਿ. ਇੰਞਾਣਾ, ਮਾਸੂਮ, ਭੋਲਾ

**ਗੀਜਾ**
**ਗੀਝਾ** } ਪੁ. ਗੀਹਜਾ

**ਗੀਟਾ**, ਵਿ. ਮਧਰਾ, ਠਗੱਣਾ, ਨਾਟਾ, ਬਾਉਨਾ

**ਗੀਟੂ**, ਵਿ. ਗੀਟਾ

**ਗੀਠਾ**, ਪੁ. ਅੰਗੀਠਾ

**ਗੀਠੀ**, ਇ. ਅੰਗੀਠੀ

**ਗੀਠੂ**, ਵਿ. ਗੀਟੂ

**ਗੀਡੀ**, ਵਿ. ਗੀਡੀ

**ਗੀੜ੍ਹ**, ਵਿ. ਗਿੱੜ੍ਹ

**ਗੁਆਂਢਣੀ**
**ਗੁਆਂਦਣੀ** } ਇ. ਗੁਆਨਣੀ

**ਗੁਆਨਣੀ**, ਵਿ. ਅੱਖ ਤੋਂ ਨਿਕਲੀ ਹੋਈ ਫਿਣਸੀ, ਗੋਹ ਕੁੜ੍ਹਿਣੀ

**ਗੁਹ**, ਪੁ. ਪਆਧ ਦਾ ਇੱਕ ਪਿੰਡ

**ਗੁਹਾਂਵਣੀ**, ਇ. ਗੁਆਨਣੀ

**ਗੁਹਾਰਾ**, ਪੁ. ਗੁਹੀਰਾ, ਗੋਹੇ ਦੀਆਂ ਸੁੱਕੀਆਂ ਪਾਥੀਆਂ ਨੂੰ ਜਿਣ ਕੇ ਬਣਾਇਆ ਉੱਚਾ ਢੇਰ

**ਗੁਹਾਰੀ**, ਇ. ਛੋਟਾ ਗੁਹੀਰਾ

**ਗੁਚ**, ਵਿ. ਬੇ-ਸੁਧ, ਬੇਸੁਰਤ

**ਗੁਚੀ**, ਇ. ਚੁੱਭੀ, ਗੋਤਾ (ਲਾ. ਕ੍ਰਿ ਮਾਰਨਾ, ਲਾਉਣਾ)

**ਗੁਛੀ**, ਇ ਗੁਚੀ

**ਗੁਛੀ**, ਇ. ਨਾਈਆਂ ਦਾ ਸੰਦ ਰੱਖਣ ਵਾਲਾ ਥੈਲਾ, ਰਛਾਨੀ

**ਗੁਛੈਲ**, ਵਿ. ਗੁੱਛਿਆਂ ਵਾਲਾ, ਜਿਸ ਨੂੰ ਗੁੱਛੇ ਲਗਣ

**ਗੁਝ**, ਇ. ਚਰਖੇ ਦੇ ਫੱਲੜਾਂ ਵਿਚ ਲੱਗਾ ਧੁਰਾ

**ਗੁਝਕੀ**, ਇ. ਗੁਚੀ

**ਗੁਝਾਈ**, ਇ. ਗੁੰਦਾਈ

**ਗੁਏਣਾ**, ਪੁ. ਗਏਣਾ

**ਗੁਟਰ ਗੁਟਰ ਝਾਕਣਾ** / **ਗੁਟਰ ਗੁਟਰ ਦੇਖਣਾ** } ਮੁਹਾ. ਇੱਕ ਟਕ ਦੇਖਣਾ, ਜਿਸ ਵਲ ਝਾਕਦਿਆਂ ਅੱਖਾਂ ਨਾ ਝਪਕਣਾ

**ਗੁਟਲੀ**, ਇ. ਗੁਠਲੀ

**ਗੁਟਾ**, ਪੁ. ਮੋਚੀਆਂ ਦਾ ਇਕ ਲੱਕੜ ਦਾ ਸੰਦ ਜਿਸ ਨਾਲ ਜੁੱਤੀ ਦੇ ਤਲੇ ਦੇ ਕੰਢੇ ਘਸਾ ਕੇ ਸਾਫ਼ ਕੀਤੇ ਜਾਂਦੇ ਹਨ

**ਗੁਟੀ**, ਇ. ਜੜੀ; ਵੱਟੀ; ਥੱਬ ਦੀ ਗਿਟਕ

**ਗੁਟੀਆਂ**, ਇ. (ਬ. ਵ.) ਜੁੜੀਆਂ, ਬਕਰੀ ਦੇ ਥਣਾਂ ਨੂੰ ਗੋਹਾ ਲਾ ਕੇ ਬੰਨ੍ਹੀਆਂ ਲੀਰਾਂ ਤਾਂ ਜੋ ਮੇਮਣਾ ਚੁੰਘ ਨਾ ਸਕੇ

**ਗੁਟੂ** / **ਗੁਟੂੰ** } ਵਿ. ਬੇ ਸੁਧ, ਭੋਲਾ, ਪਾਗਲ, ਮਧਰਾ

**ਗੁਟੂ ਘੋੜਾ**, ਪੁ. ਛੋਟੇ ਕੱਦ ਦਾ ਪਹਾੜੀ ਘੋੜਾ

**ਗੁਠਲਾ**, ਪੁ. ਫ਼ਿਕ੍ਰ, ਗੋਹਲਾ

**ਗੁਠਲੀ**, ਇ. ਅੰਬ ਦੀ ਗਿਟਕ, ਗੁਟਲੀ

**ਗੁਠਾਲੀ**, ਇ. ਕੁਠਾਲੀ

**ਗੁਡ ਕਰਨੀ**, ਕ੍ਰਿ. ਸਕ. ਪੈਲੀ ਵਿਚੋਂ ਘਾਹ ਫੂਸ ਚੁਗ ਕੇ ਪੋਲੀ ਕਰਨੀ, ਗੋਡਣਾ

**ਗੁਡਗੁਡਾਈ**, ਇ. ਗੁਡਣ ਸੁਆਰਨ ਦਾ ਕੰਮ, ਗੋਡੀ

**ਗੁਡ ਚਾੜ੍ਹਨੀ**, ਕ੍ਰਿ. ਸਕ. ਸੰਘੀ ਖੇਤੀ ਵਿਚੋਂ ਵਾਧੂ ਉੱਗੇ ਬੂਟੇ ਪਟ ਕੇ ਜੜ੍ਹ ਪੋਲੀ ਕਰਨੀ, ਗੁੱਡ ਕਰਨਾ

**ਗੁਡਣਾ**, ਕ੍ਰਿ. ਸਕ. ਗੋਡਣਾ

**ਗੁਡ ਦੇਣੀ**, ਕ੍ਰਿ. ਸਕ. ਗੁਡ ਚਾੜ੍ਹਨਾ, ਗੁੱਡਣਾ

**ਗੁੱਡਾ**, ਪੁ. ਤਖਤੇ ਜਾਂ ਚਰਖੇ ਦਾ ਮੁੰਨਾ

**ਗੁਡਾਈ ਹੋਣੀ**, ਕ੍ਰਿ. ਅਕ. ਘਾਹ ਪਤਰ ਪੈਲੀ ਵਿਚੋਂ ਕੱਢਿਆ ਜਾਣਾ

**ਗੁਡਾਈ ਕਰਨੀ**, ਕ੍ਰਿ. ਸਕ. ਗੁੱਡ ਕਰਨਾ, ਫਸਲ ਚੋਂ ਘਾਹ ਆਦਿ ਕੱਢਣਾ ਤੇ ਬੂਟਿਆਂ ਦੀਆਂ ਜੜ੍ਹਾਂ ਪੋਲੀਆਂ ਕਰਨਾ

**ਗੁੱਡਾ ਬੰਨ੍ਹਣਾ**, ਮੁਹਾ. ਬਦਨਾਮੀ ਕਰਨਾ, ਭੰਡੀ ਪਿੱਟਣਾ

**ਗੁਡਾਵਾ**, ਵਿ. ਗੁਡਣ ਦਾ ਕੰਮ ਕਰਨ ਵਾਲਾ, ਗੋਡੀ ਕਰਨ ਵਾਲਾ

**ਗੁਡੇਣਾ**, ਕ੍ਰਿ. ਸਕ. ਗੁਡਾਉਣਾ

**ਗੁਣਾ**, ਪੁ. ਹਿੱਸਾ, ਪੱਤੀ

**ਗੁਣਾ ਪੈਣਾ**, ਮੁਹਾ. ਹਿੱਸੇ ਆਉਣਾ

**ਗੁਣਾ ਪੈਣਾ**, ਮੁਹਾ. ਹਿੱਸੇ ਕਰਨਾ, ਵੰਡ ਪਾਉਣਾ, ਮਿਥਣਾ, ਮਿਥ ਕੇ ਕੋਈ ਚੀਜ਼ ਸੁਟਣਾ, ਕਿਸ ਇੱਕ ਦੇ ਹਿੱਸੇ ਪ੍ਰਤਿ ਫੈਸਲਾ ਕਰਨਾ

**ਗੁਣੇ ਮਾਰਨੇ**, ਮੁਹਾ. ਗੁਣੇ ਪਾਣੇ

**ਗੁਤੀ**, ਇ. ਇੱਕ ਪਰਕਾਰ ਦਾ ਮੰਤਰ, ਕੁਤਰੀ

**ਗੁਤ੍ਰੂ**, ਵਿ. ਗੁਤ ਵਾਲਾ

**ਗੁਥਲੀ ਮਿਠੀ**, ਇ. ਵਿਆਹ ਦੀ ਇਕ ਰਸਮ, ਤੇਲ ਚੜ੍ਹਨ ਦੀ ਰਸਮ

**ਗੁਦਬਾ** / **ਗੁਦਮਾ** / **ਗੁਦਵਾ** } ਵਿ. ਗੁੰਦਵਾਂ

**ਗੁਦਮ ਗੁੰਦਾ**, ਕ੍ਰਿ. ਵਿ. ਮੁਕੇ ਮੁਕੀ, ਘਸੁੰਨੋ ਘਸੁੰਨੀ

**ਗੁੱਦਾ**, ਪੁ. ਘਸੁੰਨ

**ਗੁਨ ਮੁੰਨ** / **ਗੁਨਰ** } ਵਿ. ਚੁੱਪ ਚੁੱਪ, ਗੁੰਮ ਸੁੰਮ

**ਗੁਨੋਣਾ**, ਕ੍ਰਿ. ਸਕ. ਗਿਣਾਉਣਾ

**ਗੁੱਫਾ**, ਪੁ. ਗੱਫਾ

**ਗੁਮੰਤਰੀ**, ਵਿ. ਪੁ. ਗਮੰਤਰੀ

**ਗੁਮੜ**, ਪੁ. ਉਹ ਫੋੜਾ ਜੋ ਫਿੱਸੇ ਨਾ, ਗੁੰਮਾ

**ਗੁਮੀ**, ਇ. ਇਕ ਕਿਸਮ ਵਾਲਾ ਛੋਟਾ ਫੋੜਾ

**ਗੁਮੇਲਾ**, ਵਿ. ਮਿੱਟੀ ਰੰਗਾ, ਘਸਮੈਲਾ

**ਗੁਮੇਲਾ**, ਪੁ. ਗੁੰਮੜ, ਗੁੰਮੀ, ਗੱਠ

**ਗੁਰਚਣਾ**, ਕ੍ਰਿ. ਸਕ. ਮੱਧਣਾ, ਖੋਦਣਾ, ਜੜ੍ਹ ਪੋਲੀ ਕਰਨਾ, ਨਪੀੜਨਾ

**ਗੁੱਲ**, ਪੁ. ਮੱਕੀ ਦੀ ਛੱਲੀ ਦਾ ਗੁੱਲਾ, ਸੂਈ ਨਾਲ ਸਰੀਰ ਦੇ ਵਿਚ ਬਰੂਦ ਆਦਿਕ ਭਰਨ ਦੀ ਕ੍ਰਿਆ

**ਗੁਲ**, ਪੁ. ਦੀਵੇ ਦੀ ਬੱਤੀ ਦਾ ਸੜਿਆ ਹਿਸਾ

**ਗੁਲ ਗੱਡਣਾ**, ਮੁਹਾ. ਸੂਈ ਨਾਲ ਸਰੀਰ ਦੇ ਅੰਗਾਂ ਵਿਚ ਬਰੂਦ ਭਰਨਾ

**ਗੁਲਥ**, ਇ. ਉਲਝਾਉ

**ਗੁਲਝੀ**, ਇ. ਗੰਢਾਂ, ਉਲਝਾਉ

**ਗੁਲ ਮੇਖ**, ਇ. ਚੌੜੇ ਸਿਰੇ ਦੀ ਮੇਖ

**ਗੁੱਲਰਾ**, ਪੁ. ਗੰਨਿਆਂ ਦਾ ਢੇਰ, ਨਪੀੜੇ ਹੋਏ ਗੰਨਿਆਂ ਦਾ ਛਿਲਕਾ

**ਗੁਲ ਲੈਣਾ**, ਮੁਹਾ. ਗੁੱਲ ਲਗਣਾ

**ਗੁਲੜਾ**, ਪੁ. ਗੁੱਲਰਾ

**ਗੁਲਾਈ**, ਇ. ਗੰਨਿਆਂ ਉੱਤੋਂ ਪੱਤੀ ਲਾਹੁਣ ਦੀ ਕ੍ਰਿਆ, ਛੱਲੀ ਲਾਹੁਣ ਦਾ ਭਾਵ ਜਾਂ ਕ੍ਰਿਆ

**ਗੁਲਾਵਾ**, ਵਿ. ਪੁ. ਗੰਨਿਆਂ ਦੇ ਆਗ ਵੱਢਣ ਵਾਲਾ, ਛੱਲੇ ਪੜਨ ਵਾਲਾ

**ਗੁੱਲੀ**, ਇ. ਮੱਕੀ ਦੀ ਛੱਲੀ; ਬੱਚਿਆਂ ਦੇ ਖੇਡਣ ਵਾਲੀ

ਕਾਠ ਦੀ ਪੇਠੀ ਜ ਰੇਹਾ ਸਿਰਿਆਂ ਤੋਂ ਘਟੀ ਹੋਈ ਹੁੰਦੀ ਹੈ (ਟਾਪੂ)

**ਗੁਲੀਤ,** ਵਿ. ਗੰਦਵਾਂ

**ਗੁਜ਼ਮਲਾ,** ਇ. ਗੁਟਾਰ

**ਗੁਹਟੀ,** ਵਿ. ਗੁਠਲੀ, ਗਿਟਕ

**ਗਹੀਆ,** ਇ. ਮਠਿਆਰਾਂ ਦੀ ਕਿਸਮਤੀ

**ਗੁਟ,** ਵਿ ਪ. ਅਧਰਾ, ਗਿਠੀਆ, ਇਕ ਪਹਾੜੀ ਰੰਗ

**ਗੁਠਲਾ,** ਪ. ਪੈਰ ਦੇ ਅੰਗੂਠੇ ਵਿਚ ਪਾਉਣ ਵਾਲਾ ਚਾਂਦੀ ਆਦਿ ਦਾ ਛੱਲ

**ਗੁਠਲੀ,** ਇ. ਛੋਟਾ ਗੁਠਲਾ

**ਗੂਠਾ,** ਪੁ. ਅੰਗੂਠਾ

**ਗੂਠਾ ਲਵਾਉਣਾ,** ਮੁਹਾ. ਅੰਗੂਠਾ ਲਗਵਾਉਣਾ, ਦਸਖ਼ਤ ਕਰਵਾਉਣਾ, ਬਚਨ ਬਧ ਕਰਨਾ, ਕਰਜ਼ੇ ਦੀ ਲਿਖਤ ਉਤੇ ਸਹੀ ਪਵਾਉਣਾ

**ਗੂਠਾ ਲੈਣਾ,** ਕ੍ਰਿ. ਸਕ. ਅੰਗੂਠਾ ਲਾਉਣਾ

**ਗੂਠੀ,** ਇ. ਅੰਗੂਠੀ

**ਗੂਣ,** ਇ. ਗੱਧੇ ਦਾ ਭਾਰ ਲੱਦਣ ਦਾ ਥੈਲਾ, ਬੋਰੀ, ਖੁਰਜੀਨ

**ਗੂਣਾ,** ਪੁ. ਫਸਲ ਵਿਚੋਂ ਦਾਣੇ ਤੇ ਪੱਠਾ ਵਖ ਕਰਨ ਉਪ੍ਰੰਤ ਬਚਿਆ ਨੀਰਾ

**ਗੂਦਾ,** ਪੁ. ਘਸੁੰਨ, ਮੁੱਕਾ

**ਗੂੜ੍ਹਾ,** ਵਿ. ਗੁਹਜਾ, ਗੂੜ੍ਹਾ

**ਗੇਂਗੜੀ,** ਇ. ਤਰਲੇ, ਮਿੰਨਤਾਂ, ਹਾੜੇ, ਗਿੜਗੜਾਹਟ

**ਗੇਂਗੜੀ ਕਢਣੀ,** ਮੁਹਾ. ਤਰਲੇ ਕਰਨੇ, ਗਿੜ ਗੜਾਉਣਾ

**ਗੇਰਨਾ,** ਕ੍ਰਿ. ਸਕ. ਡੇਗਣਾ, ਸੁੱਟਣਾ

**ਗੇਰਬਾ**
**ਗੇਰਮਾ** } ਵਿ. ਗੇਰੂਆ

**ਗੇਰੂ,** ਪੁ. ਗੇਰੀ

**ਗੇਰੂ ਰੰਗਾ,** ਵਿ. ਗੇਰੂ ਦੇ ਰੰਗ ਦਾ, ਗੇਰੂਆ, ਭਗਵਾਂ; ਪੁ. ਸਾਧ

**ਗੇਲ,** ਪ. ਸਾਥ, ਬੇਲੀ

**ਗੇਲਾ**
**ਗੇਲੀ** } ਪੁ. ਗੇਲ

**ਗੇੜ,** ਪੁ. ਵਿੰਗ, ਵਲ, ਵਾਧੂ ਪੈਂਡਾ, ਫੇਰਾ, ਚੱਕਰ, ਭੁਆਂ-ਟਣੀ, ਗੇੜਾ

**ਗੇੜ ਕੱਢਣਾ,** ਕ੍ਰਿ. ਸਕ. ਗੇੜਾ ਮਾਰਨਾ, ਆਉਣਾ ਜਾਣਾ

**ਗੇੜ ਦਾਊ,** ਵਿ. ਚੱਕਰੀ ਵਾਲਾ, ਗੋਲ

**ਗੇੜ ਪੈਣਾ,** ਕ੍ਰਿ. ਸਕ. ਫੇਰਾ ਪੈਣਾ, ਵਲਾ ਪੈਣਾ, ਵਾਧ ਵਾਧ ਪੈਣਾ; ਮੁਹਾ. ਅਲਝਾ ਪੈਣਾ, ਵਲੇਵਾਂ ਪੈਣਾ

**ਗੇੜ ਪੌਣਾ** ਕ੍ਰਿ. ਸਕ. ਵਲਾ ਪਾਉਣਾ, ਵਾਧੂ ਪੈਂਡਾ ਕਰਨਾ

**ਗੇੜ ਲਗਣਾ,** ਕ੍ਰਿ. ਅਕ. ਗੇੜ ਪੈਣਾ

**ਗੇੜ ਲੈਣਾ,** ਕ੍ਰਿ. ਸਕ. ਗੇੜ ਕੱਢਣਾ

**ਗੇੜਾ,** ਪੁ. ਫੇਰਾ, ਚੱਕਰ, ਵਲਾ

**ਗੇੜਾ ਦੇਣਾ,** ਕ੍ਰਿ. ਸਕ. ਫੇਰਨਾ, ਚਲਾਉਣਾ, ਗੇੜਨਾ, ਚੱਕਰ ਦੇਣਾ, ਘੁਮਾਉਣਾ

**ਗੇੜਾ ਪੈਣਾ,** ਕ੍ਰਿ. ਅਕ. ਗੇੜ ਪੈਣਾ, ਵਲਾ ਪੈਣਾ

**ਗੇੜਾ ਪੌਣਾ,** ਕ੍ਰਿ. ਸਕ. ਗੇੜ ਪੌਣਾ

**ਗੇੜਾ ਫੇੜਾ,** ਪੁ. ਗੇੜਾ

**ਗੇੜਾ ਬੱਝਣਾ,** ਕ੍ਰਿ. ਅਕ. ਚੱਕਰ ਲਾਉਣਾ, ਫਿਰਦੇ ਜਾਣਾ; ਮੁਹਾ. ਕਿਸੇ ਅਲਝਾ ਵਿਚ ਫਸ ਜਾਣਾ

**ਗੇੜਾ ਬੰਨਣਾ,** ਕ੍ਰਿ. ਸਕ. ਚੱਕਰ ਦੇਣਾ, ਦੁਆਲੇ ਘੁੰਮਣਾ, ਮੁਹਾ. ਕਿਸੇ ਨੂੰ ਅਲਝਾ ਵਿਚ ਫਸਾਉਣਾ

**ਗੇੜਾ ਲਗਣਾ,** ਕ੍ਰਿ. ਅਕ. ਗੇੜ ਲਗਣਾ

**ਗੇੜਾ ਲੈਣਾ,** ਕ੍ਰਿ. ਸਕ. ਗੇੜ ਲੈਣਾ

**ਗੇੜੇ ਕੱਢਣੇ,** ਮੁਹਾ. ਗੇੜਾ ਕੱਢਣਾ, ਬਾਰ ਬਾਰ ਆਉਣਾ

**ਗੇੜੇ ਖਵੌਣੇ,** ਕ੍ਰਿ. ਸਕ. ਗੇੜਾ ਕਢਵਾਉਣਾ

**ਗੇੜੇ ਚੜ੍ਹਨਾ,** ਮੁਹਾ. ਕਾਬੂ ਆਉਣਾ, ਵੱਸ ਚੜ੍ਹਨਾ

**ਗੇੜੇ ਦੁਔਣੇ,** ਕ੍ਰਿ. ਸਕ. ਗੇੜਾ ਦੁਆਉਣਾ, ਘੁੰਮਣ ਦੇਣਾ, ਚਲਵਾਉਣਾ

**ਗੇੜੇ ਫੇੜੇ ਮਰਵੌਣੇ,** ਕ੍ਰਿ. ਪ੍ਰੇ. ਗੇੜਾ ਮਰਵਾਉਣਾ, ਬਾਰ ਬਾਰ ਚੱਕਰ ਲਵਾਉਣਾ

**ਗੇੜੇ ਫੇੜੇ ਮਾਰਨੇ,** ਮੁਹਾ. ਗੇੜਾ ਮਾਰਨਾ, ਬਾਰ ਬਾਰ ਆਉਂਦੇ ਜਾਂਦੇ ਰਹਿਣਾ

**ਗੇਹ,** ਪੁ. ਟੋਆ, ਇੱਟਾਂ ਜਾਂ ਮੋੜ੍ਹੀਆਂ ਗੱਡਣ ਦਾ ਟੋਆ

**ਗੈਹਰਾਡ,** ਵਿ. ਤੁੰਨ ਕੇ ਜ਼ੋਰ ਨਾਲ ਗੱਡਿਆ ਹੋਇਆ

**ਗੈਹ ਗਡਬਾ**
**ਗੈਹ ਗੱਡਮਾ**
**ਗੈਹ ਗਡਵਾਂ** } ਵਿ. ਤੁੰਨ ਕੇ ਗਡਿਆ ਹੋਇਆ; ਬਹੁਤਾ, ਬਾਹਲਾ, ਲੋੜ ਤੋਂ ਵਧੇਰਾ

**ਗੈਹਰ,** ਇ. ਧੁੰਦ, ਧੂੜ, ਗੁਬਾਰ

**ਗੈਹਰਾ,** ਵਿ. ਡੂੰਘਾ; ਗੰਭੀਰ, ਸਿਆਣਾ, ਵਿਚਾਰਵਾਨ

**ਗੈਬ ਹੋਣਾ,** ਕ੍ਰਿ. ਅਕ. ਲੁਕਣਾ, ਅੱਖੋਂ ਓਹਲੇ ਹੋ ਜਾਣਾ

**ਗੈਬ ਕਰਨਾ,** ਕ੍ਰਿ. ਅਕ. ਲੁਕਾਉਣਾ, ਓਹਲੇ ਕਰ ਦੇਣਾ

**ਗੈਰ,** ਵਿ. ਦੂਜਾ, ਓਪਰੀ, ਪੂਲਾ, ਬੁਰਾ

**ਗੈਰ ਪੈਂਤਰਾ,** ਪੁ. ਭਲਵਾਨਾਂ ਦਾ ਇਕ ਦਾਉ

**ਗੈਰਾ,** ਵਿ ਗਹਿਰਾ

**ਗੈਰਾਈ,** ਇ. ਗਹਿਰਾਈ

**ਗੈਲ;** ਕ੍ਰਿ, ਵਿ. ਮਗਰ, ਪਿਛੇ, ਨਾਲ, ਇ, ਭੀੜ

**ਗੌ ਗਠੀ**, ਵਿ. ਗੌਂ ਕਢੀ

**ਗੌਂਗਾ**, ਪੁ. ਰੌਲਾ, ਅਫਵਾਹ

**ਗੌਂਗਾ ਸੁਣਨਾ**, ਕ੍ਰਿ. ਸਕ. ਅਫਵਾਹ ਸੁਣਨਾ

**ਗੌਂਗਾ ਕਰਨਾ**, ਕ੍ਰਿ. ਸਕ. ਰੌਲਾ ਪਾਉਣਾ, ਝਗੜਾ ਕਰਨਾ

**ਗੌਂਗਾ ਪੈਣਾ**, ਕ੍ਰਿ. ਅਕ. ਝਗੜਾ ਹੋਣਾ, ਰੌਲਾ ਪੈਣਾ, ਅਫਵਾਹ ਫੈਲਣਾ

**ਗੌਂਗਾ ਪੌਣਾ**, ਕ੍ਰਿ. ਸਕ. ਅਫਵਾਹ ਫੈਲਾਣਾ

**ਗੌਂਫਾ**, ਪੁ. ਲੰਗੋਟ

## ਘ

**ਘਉ**, ਪੁ. ਕਹਾਉਤੀ ਡਰਾਉਣੀ ਸ਼ੈ, ਹਊਆ

**ਘਉ ਦੀ ਬਾਤ**, ਵਿ. ਉਲ ਜਲੂਲ ਗੱਲ, 'ਬਾਤ ਪਾਵਾਂ ਘਉ ਦੀ, ਦਿਲ ਕਰੂ, ਰਾਤ ਪਰਿਗੀ'

**ਘਸਰੋੜਨਾ**
**ਘਸਰੌਣਾ** } ਕ੍ਰਿ. ਸਕ. ਘਸੀਟਣਾ, ਖਿੱਚਣਾ

**ਘਸੜ**, ਵਿ. ਘਸਿਆ ਹੋਇਆ

**ਘਸਾ ਮੁਸਲੀ**, ਵਿ. ਤੀਰ ਤੁੱਕਾ, ਹੇਠਲੀ ਉੱਤੇ ਹੋਣ ਦਾ ਭਾਵ, ਬੇ ਤਰਤੀਬੀ

**ਘਸੀਟਾ**, ਪੁ. ਘੋੜੇ ਨੂੰ ਤਾਂਗੇ ਅਗੇ ਜੋੜਨ ਲਈ ਸਿਖਲਾਈ ਲਈ ਬਣਾਇਆ ਹੋਇਆ ਲਕੜ ਦਾ ਢਾਂਚਾ

**ਘਸੀਟੇ ਕਢਣਾ**
**ਘਸੀਟੇ ਜੋੜਨਾ**
**ਘਸੀਟੇ ਤੋਰਨਾ**
**ਘਸੀਟੇ ਫੇਰਨਾ**
**ਘਸੀਟੇ ਲੈਣਾ** } ਕ੍ਰਿ. ਸਕ. ਘੋੜੇ ਨੂੰ ਸਿਖਾਉਣ ਲਈ ਘਸੀਟੇ ਅਗੇ ਜੋੜਨਾ

**ਘਸੀਲਾ**
**ਘਸਮੀਲਾ**
**ਘਸੇਲਾ**
**ਘਸੋਲਾ**
**ਘਸੈਲਾ** } ਵਿ. ਘਸਮੈਲਾ, ਮਿਟੀ ਰੰਗਾ

**ਘਸੋਣਾ**
**ਘਸੌਣਾ** } ਕ੍ਰਿ. ਸਕ. ਘਸੋੜਨਾ, ਰਗੜਨਾ, ਖੋਤਣਾ, ਘਸ ਦੇਣਾ

**ਘਹਾ**, ਪੁ. ਮਰਚ ਦਾ ਗੁਪਤ ਅੰਗ, ਇੰਦਰੀ

**ਘਹਾ ਜਾਣੇ ਮੇਰਾ**, ਮੁਹਾ. ਮੇਰਾ ਜਾਣੇ ਬਲਾਣਾ ਚੌਕ

**ਘਹਾਰ**, ਵਿ. ਕਹਾਰ

**ਘਹਾਰ ਪਟਣੀ**, ਕ੍ਰਿ. ਸਕ. ਕੱਚੀ ਖੂਹੀ ਦਾ ਪਾੜ ਪਟਣਾ

**ਘਹੂ**, ਪੁ. ਘਉ

**ਘਕਾਟ**, ਪੁ. ਖੜਾਕ, ਘੈਂ ਘੈਂ ਦੀ ਅਵਾਜ਼

**ਘਕਾਟ ਹੋਣਾ**
**ਘਕਾਟ ਪੈਣਾ** } ਕ੍ਰਿ. ਅਕ. ਰੌਲਾ ਪੈਣਾ, ਕੰਨੀਂ ਪਈ ਗਲ ਨਾ ਸੁਣੀ ਜਾਣਾ

**ਘਕਾਟ ਪੌਣਾ**, ਕ੍ਰਿ. ਸਕ. ਖਪ ਪਾਉਣਾ, ਰੌਲਾ ਪਾਉਣਾ

**ਘਗ**, ਵਿ. ਪਾਣੀ ਦੇ ਵਹਿਣ ਨਾਲ ਪਈ ਖਾਲੀ; ਆਵਾਜ਼, ਗਰਜ (ਲਾ. ਕ੍ਰਿ. ਪੈਣਾ, ਪਾਉਣਾ)

**ਘਗ ਮਿਲਣੀ**, ਮੁਹਾ. ਆਵਾਜ਼ ਨਾ ਨਿਕਲਣਾ, ਗਲਾ ਬੈਠਣਾ, ਘਗਾਂ ਮਿਲ ਜਾਣਾ

**ਘਗਾਂ ਬਹਿਣੀਆਂ**
**ਘਗਾਂ ਬੈਠਣੀਆਂ**
**ਘਗਾਂ ਮਿਲਣੀਆਂ** } ਮੁਹਾ. ਘਿੱਗੀ ਬਹਿ ਜਾਣਾ

**ਘਗਾਂ ਮਲਣੀਆਂ**, ਮੁਹਾ. ਗਲ ਘੁਟ ਕੇ ਮਾਰ ਦੇਣਾ

**ਘਗਾਲ**, ਪੁ. ਹੰਗਾਲ (ਲਾ. ਕ੍ਰਿ. ਪੈਣਾ, ਪਾਉਣਾ)

**ਘੰਗਾਲਣਾ**, ਕ੍ਰਿ. ਸਕ. ਹੰਗਾਲਣਾ

**ਘੰਗੂਰਾ**, ਪੁ. ਖੰਘੂਰਾ

**ਘੰਗੂਰਾ ਮਾਰਨਾ**, ਮੁਹਾ. ਖੰਘੂਰਾ ਮਾਰਨਾ

**ਘਚਾ ਪੀਚ** ਵਿ. ਤੀਰ ਤੁੱਕਾ

**ਘਚਾ ਬਚ**, ਪੁ. ਘਚਾ ਪੀਚ

**ਘਚੀਰ**
**ਘਚੂਰ**
**ਘਚੋਰ**
**ਘਚੌੜ** } ਵਿ. ਖੂੰਜ, ਗਲੀ, ਲੰਮੀ ਮੋਰੀ

**ਘਚੋਰ ਕੱਢਣੀ**
**ਘਚੋਰ ਛਡਣੀ**
**ਘਚੋਰ ਪਾਉਣੀ** } ਕ੍ਰਿ. ਸਕ. ਅਜਿਹੀ ਵੱਤ ਪਾਉਣੀ ਜਿਹੜੀ ਰੋੜੀ ਘਟ ਪਰ ਲੰਮੀ ਬਹੁਤੀ ਹੋਵੇ, ਐਸਾ ਵੰਆ ਦੱਬਣਾ ਜੋ ਵਿਚੋਂ ਪੋਲਾ ਹੋ ਜਾਵੇ ਤੇ ਉੱਤੇ ਮਿਟੀ ਉਵੇਂ ਜਿਵੇਂ ਖੜੀ ਰਹੇ

**ਘਚੋਲ**, ਵਿ. ਛਲ

**ਘਚੋਲ ਬਿਦਿਆ**, ਵਿ. ਛੱਲ ਫਰੇਬ

**ਘਟਬਾਂ**
**ਘਟਮਾਂ** } ਵਿ. ਘਟਵਾਂ, ਘਾਟੇਵੰਦਾ, ਘਟਣ ਵਾਲਾ, ਥੋੜਾ, ਘੱਟ

**ਘਟੇ**
**ਘਟੋ**
**ਘਟੌ** } ਕ੍ਰਿ. ਵਿ. ਘਟ ਹੀ

**ਘੱਟੇ ਸ਼ਾਹੀ**, ਵਿ. ਚਲਾਕ, ਚਾਲ ਬਾਜ਼, ਗੁਰੂ ਘੰਟਾਲ

**ਘੰਗ**, ਪੁ. ਘੰਗੀ; ਮੱਝ ਦੇ ਗਲ ਦਾ ਸੰਘੋ ਦਾ ਟੱਲ

**ਘੰਗ ਬਜਣਾ**
**ਘੰਗ ਬੋਲਣਾ** } ਮੁਹਾ. ਘੋਰ੍ਹ ਬੋਲਣਾ

**ਘੰਗ ਮਲਣਾ**, ਮੁਹਾ. ਘੰਗੀ ਮਲਣ

**ਘੰਡੀਆਂ**, ਇ. (ਬ. ਵ.) ਕਪੜੇ ਦੇ ਬਟਣ (ਲਾ. ਕ੍ਰਿ. ਲਾਉਣਾ)

**ਘੰਡੀ ਬਚਣੀ**, ਕ੍ਰਿ. ਸਕ. ਗਲ ਦੱਬਣਾ

**ਘੰਦੋਲਾ**
**ਘਪੋਲਾ** } ਪੁ. ਖਿੱਪਲਾ

**ਘਨੇੜਾ**, ਪੁ. ਮੋਢਾ, ਕੰਨ੍ਹਾ

**ਘਨੇੜੀ ਚੜ੍ਹਨਾ**, ਕ੍ਰਿ. ਅਕ. ਮੋਢਿਆਂ ਉੱਤੇ ਚੜ੍ਹਣਾ; ਮੁਹਾ. ਬਹੁਤਾ ਉੱਤੇ ਨੂੰ ਚੜ੍ਹਨਾ, ਤੰਗ ਕਰਨਾ

**ਘਨੇੜੀ ਚੁਕਣਾ**, ਕ੍ਰਿ. ਸਕ. ਮੋਢਿਆਂ ਤੇ ਬਿਠਾਉਣਾ; ਮੁਹਾ. ਸਿਰ ਚੜ੍ਹਾਉਣਾ, ਵਡਿਆਉਣਾ

**ਘਨੇੜੀ ਚਾੜ੍ਹਣ**, ਕ੍ਰਿ. ਸਕ. ਘਨੇੜੀ ਚੁੱਕਣਾ

**ਘਮਣਾ**, ਕ੍ਰਿ. ਅਕ. ਪਰਸਿੱਧ ਹੋਣਾ

**ਘਮਰੋੜੀ**
**ਘਮਰੌੜੀ**
**ਘਮਰੋੜ** } ਇ. ਮਧਰੌੜੀ, ਗੁਮੜ

**ਘਮਾ ਘਮ**, ਕ੍ਰਿ. ਵਿ. ਧੁਪਾ ਧੁਪ, ਤੇਜ਼ ਦੌੜੀ

**ਘਮਾਰ**, ਪੁ. ਘੁਮਿਆਰ

**ਘਮਾਰੀ**, ਇ. ਘੁਮਿਆਰੀ

**ਘਮੇਟਣੀ**
**ਘਮੇਟਨੀ** } ਇ. ਕੁਆਟਣੀ, ਕੁਆਸੀ, ਚੱਕਰ (ਲਾ. ਕ੍ਰਿ. ਆਉਣਾ)

**ਘਮੇਟਣੀ ਖਾਣੀ**, ਮੁਹਾ. ਕੁਆਟਣੀ ਖਾਣਾ, ਚਕਰ ਖਾ ਜਾਣਾ

**ਘਮੇਟਾ**, ਪੁ. ਵੱਟ,

**ਘਮੇਟਾ ਖਾਣਾ**, ਮੁਹਾ. ਗੋਤਾ ਖਾਣਾ, ਚੱਕਰ ਆਉਣਾ

**ਘਮੇਟਾ ਦੇਣਾ**, ਮੁਹਾ. ਵੱਟ ਚਾੜ੍ਹਣਾ, ਕੁਆਟਣੀ ਦੇਣਾ; ਪਿੱਛ ਲਾ ਦੇਣਾ, ਹਰਾ ਦੇਣਾ (ਮੁਕੱਦਮੇ ਆਦਿ ਵਿਚ); ਤੌਲ ਕੁਲਾਣੀ ਦੇਣਾ, ਜਿੱਚੀ ਮਾਰਨਾ

**ਘਮੇਟੀ**, ਇ. ਚੱਕਰੀ, ਕੁਆਟਣੀ

**ਘਮੌਣਾ**, ਸਕ. ਘੁਮਾਉਣਾ

**ਘਰਕੀਣ**
**ਘਰਗੀਣ**
**ਘਰਚੀਣ**
**ਘਰਜੀਣ**
**ਘਰਝੀਣ** } ਇ. ਭਰਿੰਡ ਵਰਗਾ ਇਕ ਕੀੜਾ ਜੋ ਮਿੱਟੀ ਦਾ ਘਰ ਬਣਾਕੇ ਉਸ ਵਿਚ ਬੱਚੇ ਦੇ ਕੇ ਉਸਦਾ ਮੂੰਹ ਬੰਦ ਕਰ ਦਿੰਦਾ ਹੈ, ਭਰਿੰਡੀ

**ਘਰਚਣਾ**, ਕ੍ਰਿ. ਅਕ. ਘਰਕਣਾ

**ਘਰਮਾ**
**ਘਰਮੀ**
**ਘਰਮੇਂ**
**ਘਰਮੈਂ**
**ਘਰਮੋਂ**
**ਘਰਮੌਂ** } ਕ੍ਰਿ. ਵਿ. ਘਰ ਵਿਚ ਹੀ




**ਘਰਲਾ**
**ਘਲਲਾ** } ਪੁ. ਨਲਕਾ

**ਘਰਜ਼**, ਇ. ਅਧਰਿੜਕ, ਮੱਖਣ ਵਾਲੀ ਲੱਸੀ

**ਘਰਾਲ**, ਇ. ਪਾਣੀ ਦੀ ਕੰਧ ਜਾਂ ਵੱਟ ਆਦਿ ਵਿਚੋਂ ਹੁੰਦੀ ਲੀਕ, ਪਾਣੀ ਦੇ ਵਗਣ ਨਾਲ ਪਈ ਖਾਰ ਜਾਂ ਲੀਕ (ਲਾ. ਕ੍ਰਿ. ਪੈਣਾ, ਪਾਉਣਾ)

**ਘਰੀ**, ਇ. ਘੜ ਦੇ ਕੰਧ ਵਿਚ ਹੋਈ ਤ੍ਰੇੜ ਜਾਂ ਦਰਜ਼ ਆਦਿ ਜਿਸ ਵਿਚੋਂ ਪਾਣੀ ਸਿੰਮਦਾ ਰਹਿੰਦਾ ਹੈ, ਘਾਰ

**ਘਰੀ**, ਕ੍ਰਿ. ਵਿ. ਘਰ ਵਿਚ, ਘਰ ਅੰਦਰ

**ਘਰੂ**, ਵਿ. ਘਰੇਲੂ, ਘਰ ਵਿਚਲਾ

**ਘਰੂਟ**
**ਘਰੂੰਡ**
**ਘਰੂੰਚ** } ਪੁ. ਨਹੁੰਦਰ, ਨੌਹਦਰ, ਝਰੀਟ

**ਘਰੂਟ ਭਰਨਾ**, ਮੁਹਾ. ਨੌਹਦਰੀ ਮਾਰਨਾ

**ਘਰੇ**
**ਘਰੈ** } ਕ੍ਰਿ. ਵਿ. ਘਰ ਵਿੱਚ ਹੀ, ਅੰਦਰ ਹੀ

**ਘਰੋਨਾ**
**ਘਰੇਨਾ**
**ਘਰੌਨਾ**
**ਘਰੈਨਾ** } ਪੁ. ਘੁਰਨਾ

